ਕਰਤਾ ਦੀ ਆਗਿਆ ਬਿਨਾਂ ਕੋਈ ਨਾ ਛਾਪੇ।

੧ ੴ ਸਤਿਗੁਰਪ੍ਰਸਾਦਿ ॥

ਜਿਸਨੂੰ ਸਾਹਿਬ ਵਡਾ ਕਰੇ ਸੋਈ ਵਡ ਜਾਣੀ।
ਜੇ ਕੋਈ ਉਸਦੀ ਰੀਸ ਕਰੇ ਪਚ ਮਰੇ ਅਜਾਣੀ।

# ਅੰਗ੍ਰੇਜ਼ੀ ਰਾਜ ਦੀਆਂ ਬਰਕਤਾਂ

ਕ੍ਰਿਤ

## ਸੰਤ ਸੂਰਜ ਸਿੰਘ ਉਪਦੇਸ਼ਕ

ਰਾਮਗੜ੍ਹੀਆ ਸਭਾ ਪੰਜਾਬ

ਜੋ

## ਸ੍ਰਦਾਰ ਜਗਤ ਸਿੰਘ ਸੋਢੀ

ਪਿੰਡ ਉਪਲ ਰਿਆਸਤ ਪਟਿਆਲਾ ਨਿਵਾਸੀ

ਨੇ ਲਈ

ਕਾਰੋਨੇਸ਼ਨ ਪਰਿਨਟਿੰਗ ਵਰਕਸ ਅੰਮ੍ਰਿਤਸਰ ਵਿਚ (ਡੇਵਲ ਟਾਈਟਲ) ਭਾਈ ਸੁਚਾ ਸਿੰਘ ਮੈਨੇਜਰ ਦੇ ਯਤਨ ਨਾਲ ਛਪਿਆ।

ਦੂਜੀ ਵਾਰ ੧੦੦੦ ਨਵੰਬਰ ੧੯੧੨ ਮੋਲ ।)

ਜਿਸ ਵੇਲੇ ਭਾਰਤ ਦੇਸ਼ ਗੁਲਾਮੀ ਦੇ ਦੌਰ ਵਿਚੋਂ ਲੰਘ ਰਿਹਾ ਸੀ, ਅਤੇ ਦੇਸ਼ ਭਗਤ ਅਜ਼ਾਦੀ ਦੀ ਲੜਾਈ ਵਿਚ ਆਪਣੀਆਂ ਜਾਨਾਂ ਦੇ ਰਹੇ ਸਨ, ਤਾਂ ਇਸ ਤਰਾਂ ਦੇ ਗਦਾਰਾਂ ਅਤੇ ਸੰਸਥਾਵਾਂ ਨੇ ਅੰਗਰੇਜੀ ਰਾਜ ਦੇ ਗੁਣ ਗਾਉਣ ਵਿਚ ਕੋਈ ਕਸਰ ਨਹੀ ਛੱਡੀ।

ਇਕ ਪਾਸੇ ਦੇਸ਼ ਭਗਤ ਸ਼ਹੀਦ ਹੋ ਰਹੇ ਸਨ, ਤਾਂ ਦੂਸਰੇ ਪਾਸੇ ਇਹੋ ਜਿਹੇ ਝੋਲੀ ਚੁੱਕ ਅੰਗਰੇਜੀ ਹਕੂਮਤ ਨੂੰ ਖ਼ੁਸ਼ ਕਰਨ ਲਈ ਲਗੇ ਹੋਏ ਸਨ, ਅਤੇ ਸ਼ਹੀਦਾਂ ਦੀਆਂ ਲਾਸ਼ਾਂ ਉਪਰ ਦੀ ਜਸ਼ਨ ਮਨਾ ਕੇ ਇਨਾਮ ਅਤੇ ਰੁਤਬੇ ਲੈ ਰਹੇ ਸਨ।

ਪਾਠਕ ਜਨ ਆਪ ਹੀ ਇਸ ਗਲ ਦਾ ਨਿਰਣਾ ਕਰ ਸਕਦੇ ਹਨ, ਕਿ ਕੌਣ ਸਹੀ ਹੈ ਅਤੇ ਕੌਣ ਗਲਤ? ਕਿਸ ਨਾਲ ਇਨਸਾਫ ਹੋਇਆ ਹੈ ਅਤੇ ਕਿਸ ਨਾਲ ਬੇਇਨਸਾਫੀ ਹੋਈ ਹੈ?

ਨਾਮਧਾਰੀ ਈ-ਲਾਇਬ੍ਰੇਰੀ

ੴ ਸਤਿਗੁਰਪ੍ਰਸਾਦਿ ॥

# ਭੂਮਕਾ

ਅਜ ਕਲ ਪਛਮੀ ਵਿਦਿਆ ਨੇ ਸਾਡੇ ਦੇਸ਼ ਵਾਸੀਆਂ ਦੀਆਂ ਅੱਖਾਂ ਖੋਲ ਦਿਤੀਆਂ ਹੈਨ, ਤੇ ਨਾਲ ਹੀ ਅਖ਼ਬਾਰਾਂ ਦੁਆਰਾ ਦੂਜੇ ਦੇਸਾਂ ਦੇ ਖੁੱਲੇ ਸਮਾਚਾਰ ਪੜ੍ਹ ਸੁਣਕੇ ਲਿਖੇ ਪੜ੍ਹੇ ਆਦਮੀ ਆਪਣੇ ਹਕ ਦੀ ਮੰਗ ਤੇ ਆਜ਼ਾਦੀ ਦੇ ਖ਼ਿਆਲਾਂ ਨੂੰ ਲੈਕੇ ਆਪਣੀ ਸਰਕਾਰ ਨਿਆਇ ਕਾਰ ਪਰਜਾ ਪਾਲਕ ਉਤੇ ਨੁਕਤਾ ਚੀਨੀ ਕਰਨ ਲਗ ਪਏ ਹੈਨ। ਸੋ ਏਹ ਬੀ ਮੰਨਦੇ ਹਾਂ ਕਿ ਸਾਡੀ ਸਰਕਾਰ ਐਸੀ ਗੰਭੀਰ ਤੇ ਧੀਰਜਵਾਨ ਹੈ ਕਿ ਭਾਵੇਂ ਕੋਈ ਕਿਤਨੀ ਬੀ ਨੁਕਤਾ ਚੀਨੀ ਕਰੇ ਕੁਝ ਉਸਨੂੰ ਉਤਰ ਨਹੀਂ ਦਿਤਾ ਜਾਂਦਾ, ਸਗੋਂ ਕਈ ਵੇਰ ਲੋਗ ਨੁਕਤਾ ਚੀਨੀ ਨੂੰ ਮੰਨਕੇ ਜੇ ਕਿਸੇ ਪ੍ਰਬੰਧ ਵਿਚ ਜਿਸਦੀ ਬਾਬਤ ਨੁਕਤਾ ਚੀਨੀ ਕੀਤੀ ਜਾਵੇ ਕੋਈ ਕਸਰ ਹੋਵੇ ਤਾਂ ਉਸਨੂੰ ਦੂਰ ਕਰ ਦਿਤਾ ਜਾਂਦਾ ਹੈ। ਭਾਵੇਂ ਸਰਕਾਰ ਤਾਂ ਏਸ ਗੁਰੂ ਵਾਕ "ਨਿਵੈ ਸੁ ਗਉਰਾ ਹੋਇ" ਅਨੁਸਾਰ ਆਪਣੀ ਵਡਿਆਈ ਦੇ ਮਾਣ ਤਾਣ ਵਿਚ ਚੁਪ ਕਰ ਰਹੇ, ਪਰ ਕਈ ਮੂਰਖ ਲੋਕ ਏਸ ਕ੍ਰਿਪਾਲਤਾ ਨੂੰ ਵੇਖਕੇ ਏਹ ਜਾਣਦੇ ਹੋਏ ਕਿ ਸਰਕਾਰ ਸਾਥੋਂ ਡਰ ਗਈ ਹੈ, ਕਾਨੂੰਨ ਦੀ ਹੱਦ ਥੋਂ ਟੱਪ ਕੇ ਸਰਕਾਰ ਦੇ ਕੰਮਾਂ ਵਿਚ ਹਥ ਪਾਉਣ ਲਗ ਪਏ ਹੈਨ, ਜਿਹਾ ਕੁ ਵਰਤਾਰਾ ਕਈ ਇਕ ਮੂਰਖਾਂ ਨੇ ਦੋ ਤਿੰਨ ਵਰਿਹਾਂ ਥੋਂ ਫੜ ਰਖਿਆ ਸੀ ਤੇ ਕਈ ਅਜੇ ਬੀ ਕਿਤੇ ਕਿਤੇ ਟਟਾਣੇ ਵਾਂਗ ਚਮਕਦੇ ਦਿਸਦੇ ਤੇ ਅਖਬਾਰਾਂ ਦੀਆਂ ਪਤ੍ਰਿਆਂ ਦੁਆਰਾ ਕਦੇ ੨ ਚੌਂਕਦੇ ਸੁਣੇ ਜਾਂਦੇ ਹਨ। ਜਿਸ ਕਰਕੇ ਰਾਜ ਪ੍ਰਬੰਧ ਵਿਚ ਬਦ ਅਮਨੀ ਪੈਣ ਦੇ ਡਰ ਕਰਕੇ ਸਾਡੀ ਸ੍ਰਕਾਰ ਸੀਤਲ ਸੁਭਾਵ ਨੂੰ ਬੀ ਸਖਤੀ ਕਰਨੀ ਪਈ, ਜੋ ਕੇਵਲ ਦੇਸ਼

ਨਿਵਾਸੀਆਂ ਨੇ ਆਪ ਹੀ ਕਰਾਈ ਹੈ ਕਈ ਆਦਮੀ ਅਪਣੇ ਕੀਤੇ ਦਾ ਫਲ ਦੇਸ਼ ਨਿਕਾਲਾ ਤੇ ਕਈ ਕੁਝ ਚਿਰ ਲਈ ਬੰਦੀ ਖਾਨੇ ਭੁਗਤ ਰਹੇ ਹੈਨ, ਕਈ ਮੰਹਾਂ ਉਪੱਦ੍ਰਵੀ ਜਾਨਾਂ ਥੋਂ ਬੀ ਹੱਥ ਧੋ ਬੈਠੇ ਹਨ। ਬੇਸ਼ਕ ਏਤਨੀਆਂ ਗਲਾਂ ਸਰਕਾਰ ਵਲੋਂ ਹੋਈਆਂ ਪਰ ਅਸੀਂ ਏਨ੍ਹਾਂ ਵਿਚ ਸਰਕਾਰ ਦਾ ਕੋਈ ਕਸੂਰ ਨਹੀਂ ਮੰਨਦੇ, ਸਾਡੀ ਸਰਕਾਰ ਉਸੇਤਰਾਂ ਸੀਤਲ ਸੁਭਾਵ ਦਯਾਵਾਨ ਹੈ, ਏਹ ਜੋ ਕੁਝ ਹੋਇਆ ਜਾਂ ਹੋ ਰਿਹਾ ਹੈ ਉਨ੍ਹਾਂ ਮੂੰਹ ਜੋਰ ਤੇ ਅਕਲ ਦੇ ਅੰਨ੍ਹੇ ਲੋਕਾਂ ਦੀ ਕਰਤੂਤ ਦਾ ਫਲ ਹੈ ਜੋ ਅਜ ਤੋਂ ਲਗ ਪਗ ਇਕ ਸਦੀ ਪਿਛੇ ਅਪਨੇ ਦੇਸ ਉਤੇ ਹੋ ਬੀਤੇ ਹਾਕਮਾਂ ਦੇ ਕੱਮਾਂ ਵਲ ਨਜ਼ਰ ਨਹੀਂ ਮਾਰਦੇ ਤੇ ਐਵੇਂ ਹੀ ਅੰਨੇ ਵਾਹ ਸਰਕਾਰ ਦੇ ਕੰਮਾਂ ਵਿਚ ਛੇੜਖਾਨੀ ਕਰਦੇ ਹੈਨ, ਤੇ ਪਿੰਡਾਂ ਦੇ ਰਹਿਣ ਵਾਲੇ ਭੋਲੇ ਭਾਲੇ ਲੋਕਾਂ ਨੂੰ ਸਰਕਾਰ ਵਲੋਂ ਖਟੇ ਕਰਨ ਦੇ ਹੀਲੇ ਕਰਦੇ ਹੋਏ ਸਰਕਾਰ ਦੇ ਰੋਹਬ ਦਾਬ ਤੇ ਅਮਨਚੈਨ ਵਿਚ ਫਰਕ ਪਾਉਣ ਦਾ ਅਪਰਾਧ ਕਰ ਰਹੇ ਹੈਨ, ਜੇ ਕਦੇ ਉਨਾਂ ਦੇ ਖਿਆਲ ਅਨੁਸਾਰ ਏਹ ਭੀ ਮੰਨ ਲਿਆ ਜਾਵੇ ਕਿ ਜੋ ਨੁਕਤਾ ਚੀਨੀ ਲਿਖੇ ਪੜ੍ਹੇ ਆਦਮੀ ਕਰਦੇ ਹੈਨ ਓਹ ਯੋਗ ਹੀ ਹੋਵੇਗੀ, ਪਰ ਉਨ੍ਹਾਂ ਦੀਆਂ ਗੱਲਾਂ ਨੂੰ ਸੁਣਕੇ ਅਨਪੜ੍ਹ ਲੋਕ ਛੇਤੀ ਵਿਗੜ ਖਲੋਂਦੇ ਹੈਨ, ਜਿਹਾਕੁ ਕਈ ਦੁਸ਼ਟ ਦੇਸਘਾਤੀਆਂ ਨੇ ਬੰਬ ਦੇ ਗੋਲੇ ਆਦਿਕਾਂ ਨਾਲ ਕਈ ਜੀਵਾਂ ਨੂੰ ਦਖ ਦਿਤਾ ਤੇ ਰਾਜਾ ਪਰਜਾ ਦੇ ਦੁਧ ਪਾਣੀ ਦੇ ਮੇਲ ਜੈਸੇ ਪਯਾਰ ਵਿਚ ਕਾਂਜੀ ਦੀ ਬੂੰਦ ਵਾਂਗਰ ਦੇਸ ਨੂੰ ਬਦਨਾਮ ਕਰਨੋਂ ਫਰਕ ਨਹੀਂ ਕੀਤਾ, ਜਿਸ ਕਰਕੇ ਓਹਨਾਂ ਦੀਆਂ ਯੋਗ ਨੁਕਤਾ ਚੀਨੀਆਂ ਥੋਂ ਭੀ ਡਰ ਹੈ, ਕਿ ਕਿਤੇ ਦੇਸ ਦੇ ਅਮਨ ਚੈਨ ਵਿਚ ਫਤੂਰ ਮਚਕੇ ਉਪੱਦ੍ਰਵ ਨਾਂ ਹੋਣ ਲੱਗ ਪੈਣ। ਏਸ ਲਈ ਅਸੀ ਉਨ੍ਹਾਂ ਅਗੇ ਹਥ ਜੋੜਕੇ ਬੇਨਤੀ ਕਰਦੇ ਹਾਂ ਕਿ ਆਪ ਏਹੋ ਜੈਸੀਆਂ ਗੱਲਾਂ ਨੂੰ ਮੱਥਾ ਟੇਕੋ ਤੇ ਏਸ ਅੰਗ੍ਰੇਜ਼ੀ ਰਾਜ ਪਾਸੋਂ ਲਾਭ ਉਠਾਵੋ, ਕਿਉਂਕਿ ਜੇ ਸਭ

ਮੁਚ ਹੀ ਤੁਹਾਡਾ ਦੇਸ ਨਾਲ ਪਜ਼ਾਰ ਹੈ ਤੇ ਦੇਸ ਦੀ ਹਾਲਤ ਚੰਗੀ ਦੇਖਣੀ ਲੋੜਦੇ ਹੋ ਤਾਂ ਆਪਣੇ ਬੱਚੀ ਬੱਚਿਆਂ ਨੂੰ ਵਿੱਦਿਆ ਪੜ੍ਹਾਓ, ਦਸਤਕਾਰੀ ਦੇ ਕੰਮ ਸਿਖਾਓ ਜਿਨ੍ਹਾਂ ਨਾਲ ਦੇਸ ਦੀ ਮਾਇਕੀ ਹਾਲਤ ਸੁਧਰੇ ਤੇ ਲੋਕ ਪਸੂ ਪਣੇ ਤੋਂ ਨਿਕਲਕੇ ਆਦਮੀਆਂ ਦੀ ਗਿਣਤੀ ਵਿਚ ਆ ਜਾਨ, ਵਾਧੇ ਦੀ ਗਲ ਇਹ ਹੈ ਕਿ ਏਨਾਂ ਕੰਮਾਂ ਵਿਚ ਸਰਕਾਰ ਹਰ ਵੇਲੇ ਤੁਹਾਡੀ ਸਹਾਇਤਾ ਕਰਨ ਲਈ ਤਿਆਰ ਹੈ, ਜਿਸਦਾ ਸਬੂਤ ਸਰਕਾਰ ਵਲੋਂ ਕਈ ਹੀ ਸਕੂਲ ਖੇਤੀਬਾੜੀ ਤੇ ਦਸਤਕਾਰੀ ਦੇ ਖੋਲਕੇ ਦਿਤੇ ਜਾ ਰਹੇ ਹਨ, ਐਸੀ ਸਰਕਾਰ ਸੱਚੇ ਦਿਲੋਂ ਸਾਡਾ ਭਲਾ ਲੋੜਨ ਵਾਲੀ ਸਾਨੂੰ ਕਦੋਂ ਲੱਭਣੀ ਹੈ। ਆਓ ਰੱਬ ਦਾ ਵਾਸਤਾ ਮੰਨੋ ਤੇ ਸਰਕਾਰ ਨੂੰ ਆਪਣੇ ਸਿਰ ਦੀ ਸੱਚੀ ਮਾਲਕ ਤੇ ਪਰਜਾ ਪਾਲਕ ਜਾਣਕੇ ਖਾਲਕ ਤੋਂ ਡਰੋ ਤੇ ਆਲਸ ਨੂੰ ਦੂਰ ਕਰਕੇ ਸਰਕਾਰ ਦੀ ਕ੍ਰਿਪਾ ਦ੍ਰਿਸ਼ਟੀਆਂ ਤੋਂ ਲਾਭ ਉਠਾਉਣ ਦਾ ਤਾਲਬ ਬਣਾਈ ਰੱਖੋ।ਕਈ ਦਿਨਾਂ ਤੋਂ ਰੌਲੇ ਗੌਲੇ ਦੀਆਂ ਗਲਾਂ ਵੇਖ ਸੁਣ ਫੁਰਨਾ ਫੁਰ ਰਿਹਾ ਸੀ ਕਿ ਕਲਮ ਫੜਾਂ ਤੇ ਕੁਝ ਅਪਣੀ ਤੁਛ ਬੁਧੀ ਅਨੁਸਾਰ ਲਿਖਾਂ, ਕਿਉਂਕਿ ਏਸਦੇ ਲਿਖਣ ਵਿਚ ਮੈਂ ਹੇਠ ਲਿਖੀਆਂ ਗੱਲਾਂ ਦਾ ਲਾਭ ਜਾਣਿਆ ਹੈ :-

(੧) ਏਹਨਾਂ ਹੀ ਖਰਾਬੀਆਂ ਥੋਂ ਡਰਕੇ ਅੱਗੇ ਹੋਣ ਵਾਲੀਆਂ ਸੰਤਾਨਾਂ ਦੇ ਮਨਾਂ ਵਿਚ ਸਰਕਾਰ ਵੱਲੋਂ ਖਦਾਈ ਪੈਣ ਦਾ ਪੂਰਾ ਡਰ ਹੋ ਗਿਆ, ਕਿਉਂਕਿ ਛੋਟੇ ਬੱਚਿਆਂ ਦੇ ਮਨ ਬੜੇ ਹੀ ਕੋਮਲ ਹੁੰਦੇ ਹਨ ਤੇ ਇਹ ਭੀ ਗੱਲ ਹੁੰਦੀ ਹੈ ਕਿ ਬੱਚੇ ਜੋ ਵਡੇ ਆਦਮੀਆਂ ਥੋਂ ਸੁਣਨ ਜਾਂ ਉਨ੍ਹਾਂ ਨੂੰ ਕਰਦਿਆਂ ਵੇਖਣ ਤਾਂ ਆਪੇ ਹੀ ਓਹ ਕੰਮ ਕਰਮ ਲਗ ਪੈਂਦੇ ਹਨ। ਏਸ ਲਈ ਉਨ੍ਹਾਂ ਦੇ ਹਿਰਦਿਆਂ ਵਿਚ ਓਹ ਸੁਖ ਜੋ ਸਾਨੂੰ (ਸਰਕਾਰ ਅੰਗ੍ਰੇਜ਼ੀ ਦੇ ਰਾਜ ਵਿਚ ਮਿਲ ਰਹੇ ਹਨ) ਬਿਠਾਏ ਜਾਣੇ ਤੇ ਸਰਕਾਰ ਦੀਆਂ ਖੂਬੀਆਂ ਨਿਸਚੇ ਕਰਾਈਆਂ ਜਾਣੀਆਂ ਦਾਸ ਨੇ ਗੁਰੂ ਜੀ ਦੀ ਬਚਨਾਂ ਨਾਲ ਅਪਣਾ ਧਰਮ ਜਾਣ ਲਿਆ ਹੈ।

(੨) ਫ਼ੌਜਾਂ ਵਿਚ ਪੁਰਾਣੇ ਸਿਪਾਹੀ ਜਾਂ ਹੁਦੇਦਾਰ ਜੋ ਹੁੰਦੇ ਹਨ ਓਹ ਤਾਂ ਚੰਗੀ ਤਰਾਂ ਸਰਕਾਰ ਦੇ ਨਿਮਕ ਹਲਾਲ ਤੇ ਖੈਰਖਾਹ ਹੋਣ ਨੂੰ ਜਾਣਦੇ ਜਾਂ ਹੁੰਦੇ ਹੈਨ, ਪਰ ਜੋ ਨਵੇਂ ਆਦਮੀ ਰੰਗਰੂਟ ਭਰਤੀ ਹੁੰਦੇ ਹਨ ਉਨ੍ਹਾਂ ਦੇ ਮਨ ਜ਼ਰਾ ਕੱਚੇ ਹੋਣ ਕਰਕੇ ਐਸੇ ਵੈਸੇ ਆਦਮੀਆਂ ਦੀਆਂ ਗੱਲਾਂ ਸੁਣਨ ਤੋਂ ਵਿਗੜਨ ਦਾ ਡਰ ਹੁੰਦਾ ਹੈ ਜਿਸ ਕਰਕੇ ਉਨ੍ਹਾਂ ਦੇ ਮਨਾਂ ਵਿਚ ਭੀ ਅਪਨੀ ਸਰਕਾਰ ਨਿਆਇ ਕਾਰ ਦਾ ਦਬਦਬਾ ਬਠਾਉਣਾ ਤੇ ਸਦਾ ਲਈ ਉਹ ਸੁਖ (ਜੋ ਸਰਕਾਰ ਅੰਗ੍ਰੇਜ਼ੀ ਦੇ ਸਾਏ ਹੇਠ ਸਾਨੂੰ ਮਿਲੇ ਹਨ) ਚੇਤੇ ਕਰਾਕੇ ਰਾਜ ਭਗਤ ਆਗਯਾਕਾਰ ਬਣਾਈ ਰਖਣਾ ਵੀ ਆਪਣਾ ਧਰਮ ਜਾਣ ਲਿਆ ਹੈ।

(੩) ਏਹਨਾਂ ਉੱਤੇ ਦੱਸੀਆਂ ਲੋੜਾਂ ਨੂੰ ਚਿਤ ਵਿਚ ਲੈਕੇ ਤੇ ਸਰਕਾਰ ਦੀ ਏਸ ਕ੍ਰਿਪਾ ਥੋਂ ਵੀ ਲਾਭ ਉਠਾਉਣ ਲਈ ਕਿ ਸਰਕਾਰ ਵਲੋਂ ਸਾਡੀ ਮਾਦਰੀ ਬੋਲੀ ਪੰਜਾਬੀ ਦੇ ਪ੍ਰਚਾਰ ਲਈ ਗੁਰਮੁਖੀ ਅੱਖਰਾਂ ਦੁਆਰਾ ਜ਼ੋਰ ਲੱਗ ਰਹੇ ਹਨ, ਗੁਰਮੁਖੀ ਵਿਚ ਏਸ ਛੋਟੀ ਜਿਹੀ ਪੋਥੀ ਦੇ ਲਿਖਣ ਦਾ ਅਰੰਭ ਕੀਤਾ ਹੈ॥

(੪) ਭਾਵੇਂ ਏਸਦੇ ਵਿਚ ਮੈਂ ਕੋਈ ਨਵੀਂ ਗੱਲ ਅਨੋਖੀ ਨਹੀਂ ਲਿਖੀ ਕੇਵਲ ਮੋਟੇ ੨ ਸੁਖ ਦੇ ਸਾਧਨ ਜੁ ਚੰਗੀ ਤਰਾਂ ਸਾਰੇ ਪ੍ਰਸਿੱਧ ਹੋ ਰਹੇ ਹਨ ਲਿਖਦਾ ਹਾਂ, ਪਰ ਏਹ ਛੋਟੇ ੨ ਮੁੰਡੇ ਤੇ ਕੁੜੀਆਂ ਲਈ ਜੋ ਪੰਜਾਬੀ ਦੇ ਸਕੂਲਾਂ ਵਿਚ ਪੜ੍ਹਦੇ ਹਨ ਬਹੁਤ ਲਾਭ ਦਾਇਕ ਹੋਣਗੀਆਂ, ਏਸੇ ਕਰਕੇ ਏਸ ਪਹਿਲੇ ਭਾਗ ਵਿਚ ਏਹ ਸਾਦੀਆਂ ਗੱਲਾਂ ਲਾਭਦਾਇਕ ਹੀ ਲਿਖੀਆਂ ਹਨ, ਕਿਉਂਕਿ ਓਹਨਾਂ ਬੱਚੀ ਬੱਚਿਆਂ ਜਾਂ ਫੌਜਾਂ ਦੇ ਨਵੇਂ ਰੰਗਰੂਟਾਂ ਦੀ ਬੁਧੀ ਮਸਾਂ ਏਹੋ ਗੱਲਾਂ ਸਮਝ ਸਕੇਗੀ। ਦੂਜੇ ਭਾਗ ਵਿਚ ਹੋਰ ਡੂੰਘੀਆਂ ਗੱਲਾਂ ਲਿਖਾਂਗਾ॥

(੫) ਏਸ ਪੋਥੀ ਨੂੰ ਜਿਸਦਾ ਨਾਮ "ਅੰਗ੍ਰੇਜ਼ੀ ਰਾਜ ਦੀਆਂ ਬਰਕਤਾਂ" ਹੈ ਤਿਆਰ ਕਰਕੇ ਸਨੰਮੁ ਸ੍ਰੀ ੧੦੮ ਹਜ਼ੂਰ

ਮਹਾਰਾਜਾ ਸਾਹਿਬ ਬਹਾਦਰ **ਭੂਪੇਂਦ੍ਰ ਸਿੰਘ ਸਾਹਿਬ** ਵਾਲੀਏ ਰਿਆਸਤ ਪਟਿਆਲਾ ਜੀ ਦੇ ਹਜ਼ੂਰ ਭੇਟਾ ਕਰਕੇ ਪੂਰੀ ਆਸ਼ਾ ਰਖਦਾ ਸਾਂ ਕਿ ਇਸ ਨਾਚੀਜ਼ ਸੇਵਾ ਨੂੰ ਸਫਲਾ ਕਰਦੇ ਹੋਏ ਜ਼ਰੂਰ ਹੀ ਉਸ ਗੱਲ ਵਾਂਗ "ਜਿਵੇਂ ਕਿਸੇ ਦਾ ਕੋਈ ਸੇਵਕ ਥੋੜਾ ਬਹੁਤਾ ਵੀ ਕੰਮ ਕਰੇ ਤਾਂ ਮਾਲਕ ਉਸਦੀ ਪਿੱਠ ਉੱਤੇ ਥਾਪੀ ਦੇਕੇ ਦਿਲਾਸਾ ਦੇਂਦਾ ਹੈ, ਜਿਸ ਕਰਕੇ ਅੱਗੋ ਨੂੰ ਓਹ ਪਹਿਲੀਆਂ ਥੜੇ ਪਿਆਰ ਤੇ ਤਨ ਮਨ ਨਾਲ ਸੇਵਾ ਕਰਨ ਲਈ ਹਰ ਵੇਲੇ ਤੱਤਪਰ ਰਹਿੰਦਾ ਹੈ" ਦਾਸ ਨੂੰ ਨਿਵਾਜਣਗੇ, ਸੋ ਆਪ ਨੇ ਕ੍ਰਿਪਾਲਤਾ ਸਹਿਤ ਦਿਲਾਸਾ ਬਖਸ਼ਕੇ ਹੌਸਲਾ ਵਧਾਇਆ ਹੈ, ਜਿਸ ਕਰਕੇ ਦਾਸ ਆਪਦਾ ਤਨ ਮਨ ਦੁਆਰਾ ਧੰਨਵਾਦ ਕਰਦਾ ਹੈ ਅਰ ਅੱਗੇ ਲਈ ਸ੍ਰੀ ੧੦੮ ਹਜ਼ੂਰ ਜੀ ਦੇ ਆਸ਼ੇ ਨੂੰ ਚਿੱਤ ਵਿਚ ਰਖਕੇ ਆਪਦੀ ਪਿਆਰੀ ਪਰਜਾ ਦੀ ਸੇਵਾ ਕਰਨ ਲਈ ਤੱਤਪਰ ਰਹੇਗਾ ॥

ਏਹ ਪੋਥੀ ਤਿਆਰ ਕਰਕੇ ਸ੍ਰੀ ਹਜ਼ੂਰ ਡਾਇਰੈਕਟਰ ਸਾਹਿਬ ਮਹਿਕਮਾਂ ਵਿੱਦਯਾ ਪੰਜਾਬ ਦੀ ਸੇਵਾ ਵਿਚ ਬੀ ਬੇਨਤੀ ਕਰਦਾ ਹਾਂ ਕਿ ਆਪ ਕ੍ਰਿਪਾ ਕਰਕੇ ਪੰਜਾਬ ਵਿਚ ਜਿਥੇ ੨ ਪੰਜਾਬੀ ਦੇ ਸਕੂਲ ਭਾਵੇਂ ਮੁੰਡਿਆਂ ਤੇ ਭਾਵੇਂ ਕੁੜੀਆਂ ਦੇ ਹਨ ਓਹਨਾਂ ਦੀਆਂ ਨਿੱਕੀਆਂ ਜਮਾਤਾਂ ਦੀ ਸਕੀਮ ਵਿਚ ਏਸ ਦੀ ਮਨਜ਼ੂਰੀ ਬਖਸ਼ਕੇ ਸਦਾ ਲਈ ਅਪਨਾ ਧੰਨਵਾਦੀ ਬਨਾ ਲੈਣ ਤੇ ਅਪਨੀ ਦਿਆਲਤਾ ਦਵਾਰਾ ਉਦਾਰਤਾ ਵਾਲੇ ਹੱਥ ਨਾਲ ਕਦਰਦਾਨੀ ਕਰਕੇ ਹੌਸਲਾ ਵਧਾਉਣ ॥

ਮੈਂ ਹਾਂ ਅਪਣੀ ਗੌਰਮਿੰਟ ਦਾ ਖੈਰ ਖਾਹ
ਤੇ ਰਿਆਸਤ ਪਟਿਆਲਾ ਦੇ ਨਿਮਕ
ਦਾ ਪਲਿਆ ਹੋਇਆ
ਦਾਸ—**ਕਰਤਾ**

੧ ਓ ਸਤਿਗੁਰਪ੍ਰਸਾਦਿ॥

# ਅੰਗ੍ਰੇਜ਼ੀ ਰਾਜ ਦੀਆਂ ਬਰਕਤਾਂ

## ਪਿਛਲੇ ਸਮਾਚਾਰ

ਦੋਹਰਾ

ਸੋਹਤ ਮੋਹਤ ਸੀਸ ਗੁਰ, ਕਲਗੀ ਜਿਗਾ ਸੁ ਸਾਰ।
ਦਰਸ ਪਰਸ ਸਿੱਖਨ ਸਦਾ, ਸੁਖਦਾਇਕ ਬਲਹਾਰ॥੧॥
ਸ੍ਰੀ ਕਲਗੀਧਰ ਪਿਤਾ ਦੇ ਚਰਨਾਂ ਨੂੰ ਸਿਰ ਧਾਰ।
ਫਤੇ ਵਾਹਿਗੁਰੂ ਬੋਲਕੇ, ਫੇਰ ਕਰਾਂਗਾ ਕਾਰ॥੨॥
ਗੌਰਮਿੰਟ ਦਾ ਰਾਜ ਜੋ, ਲੋਕਾਂ ਨੂੰ ਸੁਖਦਾਇ।
ਲਾਭ ਪੁਚਾਏ ਦੇਸ ਨੂੰ, ਸੋ ਸਭ ਕਹਾਂ ਸੁਨਾਇ॥੨॥

## ਵਾਰਤਕ

ਪਜਾਰੇ ਦੇਸ ਦੇ ਵਸਨੀਕੋ! ਆਪ ਚੰਗੀ ਤਰਾਂ ਜਾਣਦੇ ਹੋ ਕਿ ਸਾਡੇ ਦੇਸ ਹਿੰਦੁਸਤਾਨ ਤਥਾ ਪੰਜਾਬ ਉੱਤੇ ਅਜ ਥੋਂ ਇਕ ਸਦੀ ਪਿਛੇ ਤੀਕਰ ਕੀ ਕੁਝ ਵਰਤਾਰਾ ਵਰਤ ਰਿਹਾਸੀ, ਜਿਸ ਕਰਕੇ ਲੋਕਾਂ ਦੀ ਜਾਨ ਤੇ ਮਾਲ ਸਦਾ ਹੀ ਖਤਰੇ ਵਿਚ ਰਹਿੰਦੇ ਸਨ, ਜਿਨ੍ਹਾਂ ਸਖਤੀਆਂ ਦਾ ਥੋੜਾ ਜਿਹਾ ਨਮੂਨਾ ਆਪ ਦੇ ਸਮਝਾਉਣ ਲਈ ਦਸਦਾ ਹਾਂ ਕਿ ਅਜ ਤੀਕਰ ਤੀਵੀਆਂ ਨੇ ਸਿਆਪੇ ਦੇ ਢੰਗ ਉਤੇ ਕੀਰਨੇ ਬਣਾਏ ਹੋਏ ਹੈਨ। ਜੈਸੇ:—

"ਆਇਆ ਨਾਦਰ ਕੂਲ ਕੂੜੇ।
ਕਪਾਹੀਂ ਰਹਿ ਗਏ ਫੁਲ ਕੂੜੇ।"

ਭਾਵ ਕਿ ਇਕ ਵੇਰ ਲੋਕਾਂ ਦੀਆਂ ਕਪਾਹਾਂ ਨੂੰ ਫੁਲ

ਪਏ ਹੋਏ ਸਨ ਤਾਂ ਨਾਦਰ ਸ਼ਾਹੀ ਹੱਲਿਆਂ ਕਰਕੇ ਭਾਜੜ ਪੈ ਗਈ ਤੇ ਉਸੇ ਤਰਾਂ ਫਸਲਾਂ ਸੁਕ ਸੜ ਗਈਆਂ, ਤਦੋਂ ਏਹੋ ਜੈਸੇ ਕੌਚਨੇ ਤੌੜੀਆਂ ਨੇ ਪਾਏ ਸਨ ਇਹਨਾਂ ਹੀ ਅਫੜਾ ਦਫੜੀਆਂ ਥੋਂ ਡਰਕੇ ਲੋਕ ਅਪਨੇ ਪਾਸ ਮਸਾਂ ਉਤਨਾ ਹੀ ਮਾਲ ਮਤਾ ਰਖਦੇ ਹੁੰਦੇ ਸਨ ਜਿਤਨਾ ਕਿ ਉਨ੍ਹਾਂ ਤੋਂ ਨਸਣ ਭਜਣ ਵੇਲੇ ਸੰਦਿਆਂ ਤੇ ਬਲਦਾਂ ਉਤੇ ਲਦਿਆ ਜਾਏ ਤੇ ਕਿਸੇ ਤਰਾਂ ਅਟਕਾ ਨਾ ਲਗੇ ਤੇ ਨੱਸ ਭੱਜ ਕੇ ਅਪਨੀ ਜਾਨ ਬਚਾ ਲੈਣ। ਗੁਜਰਾਤ ਦੇ ਜ਼ਿਲੇ ਵਿਚ ਅਜ ਤੀਕਰ ਲੋਕ ਮਿਟੀ ਦੇ ਤਵਿਆਂ ਉਤੇ ਰੋਟੀਆਂ ਪਕਾਉਂਦੇ ਡਿਠੇ ਗਏ ਹਨ, ਜਦ ਓਨਾਂ ਥੋਂ ਪੁਛਿਆ ਤਾਂ ਪਤਾ ਲਗਾ ਕਿ ਅਹਿਮਦ ਸ਼ਾਹ ਅਬਦਾਲੀ ਦੀਆਂ ਲੁਟਾਂ ਥੋਂ ਡਰਦੇ ਲੋਕ ਤਵੇ ਬੀ ਮਿਟੀ ਦੇ ਹੀ ਰਖਦੇ ਸਨ, ਕਿਉਂ ਕਿ ਉਸਦੇ ਸਾਥੀ ਲੁਟੇਰੇ ਲੋਕਾਂ ਪਾਸ ਲੋਹੇ ਦੇ ਤਵੇ ਬੀ ਨਹੀਂ ਸਨ ਛਡਦੇ ਹੁੰਦੇ। ਉਨ੍ਹਾਂ ਹੀ ਦਿਨਾਂ ਦੀ ਇਕ ਅਖਾਵਤ ਬੀ ਏਥੇ ਸੁਣੀ ਗਈ ਹੈ। ਜੈਸੇ:—

"ਖਾਧਾ ਪੀਤਾ ਲਾਹੇ ਦਾ।
ਰਹਿੰਦਾ ਅਹਿਮਦ ਸ਼ਾਹੇ ਦਾ"

ਇਹ ਦੰਗਾਂ ਵਿਚੋਂ ਇਕ ਦਾਣਾ ਵੇਖਣ ਵਾਲੀ ਗਲ ਹੈ ਬਹੁਤਾ ਨਹੀਂ ਲਿਖ ਸਕਦੇ। ਏਹੋ ਜੈਸੀਆਂ ਅਫੜਾ ਦਫੜੀਆਂ ਦੇਸ ਨੂੰ ਨਿਤ ਨਵੇਂ ਸੂਰਜ ਕਾਂਬਾ ਛੇੜੀ ਰਖਦੀਆਂ ਸਨ। ਕਦੇ ਕੋਈ ਸੁਖ ਦਾ ਸਾਹ ਲੋਕਾਂ ਦੇ ਨਸੀਬ ਨਹੀਂ ਸੀ ਹੁੰਦਾ, ਓਨਾਂ ਹੀ ਦਿਨਾਂ ਵਿਚ ਗੁਰੂ ਸਾਹਿਬਾਨ ਦੀ ਕ੍ਰਿਪਾ ਨਾਲ ਪੰਜਾਬ ਵਿਚ ਸਿੱਖਾਂ ਨੇ ਜ਼ੋਰ ਫੜਿਆ ਤੇ ਜ਼ਾਲਮਾਂ ਦਾ ਓਹ ਟਾਕਰਾ ਕੀਤਾ ਤੇ ਓਨ੍ਹਾਂ ਦੇ ਦੰਦ ਖੱਟੇ ਕੀਤੇ ਜਿਸ ਕਰਕੇ ਉਨ੍ਹਾਂ ਨੂੰ ਅੱਤਿਆਚਾਰ ਦਾ ਫਲ ਭੁਗਤਦੇ ਹੋਏ ਹੇਠੀ ਵੇਖਣੀ ਪਈ ਤੇ ਉਨ੍ਹਾਂ ਦੇ ਤੇਜ ਦਾ ਸੂਰਜ ਅਸਤ ਹੋ ਗਿਆ ਤੇ ਪੰਜਾਬ ਵਿਚ ਸਿਖ ਸ਼ਾਹੀ ਦਾ ਝੰਡਾ ਝੂਲਣ ਲਗਾ, ਪਰ ਜਿਤਨਾ ਚਿਰ ਮਹਾਰਾਜਾ ਰਣਜੀਤ ਸਿੰਘ ਜੀ ਦਾ ਸਰੀਰ ਕਾਇਮ ਰਿਹਾ ਉਤਨਾ ਚਿਰ ਤਾਂ (ਭਾਵੇਂ ਉਸਨੂੰ ਬੀ ਦਿਨ

ਰਾਤ ਲੜਾਈ ਭੜਾਈ ਵਿਚ ਹੀ ਲੰਘਿਆ) ਕੁਝ ਥੋੜਾ ਥੋੜਾ ਅਮਨ ਰਿਹਾ, ਜਦੋਂ ਮਹਾਰਾਜ ਸਾਹਿਬ ਗੁਰ ਪੁਰੀ ਨੂੰ ਚਲਾਣਾ ਕਰ ਗਏ ਤਾਂ ਪਿਛੋਂ ਫੇਰ ਓਹੋ ਬੁਰਛਾ ਗਰਦੀ ਹੋਣ ਲਗ ਪਈ, ਸਗੋਂ ਅੱਗੇ ਨਾਲੋਂ ਬੀ ਚਾਰ ਹੱਥ ਵਧਕੇ ਵਜਣ ਲਗ ਪਏ ਤੇ ਦੇਸ ਉਤੇ ਓਹੋ ਮੁਸੀਬਤ ਬਨ ਗਈ ਜਿਸ ਕਰਕੇ ਸਿਆਣੇ ਲੋਕਾਂ ਨੂੰ ਏਸਤਰਾਂ ਦੇ ਬਚਨ ਆਖਣੇ ਪਏ:-

ਕਬਿਤ-

'ਕੀਯੋ ਹੈ ਚਲਾਣਾ ਸੁਰ ਲੋਕ ਹੂੰ ਕੋ ਮਹਾਰਾਜ ਪੁਨ
ਸਾਰੇ ਪਿਰਥੀ ਦੇ ਆਜ ਹੀ ਨਸਾਨੇ ਹੈਂ। ਧੌਂਸ ਸਭ
ਟੂਟ ਗਏ ਸ਼ਸਤ੍ਰ ਸੁ ਛੂਟ ਗਏ ਸਿੰਘ ਨਿਜ ਫਟ ਗਏ
ਭਾਗ ਉਲਟਾਨੇ ਹੈਂ। ਬਣਾ ਹੈ ਸੀ ਤੇਜ ਸਭ ਸਮੇਂ ਨੇ
ਗਵਾਇ ਦਿਤਾ, ਕਿਤੇ ਨਹੀਂ ਵਿਖਾਈ ਦੇਂਦਾ ਲੋਕ
ਹੈਰਾਨੇ ਹੈਂ। ਅਹੋ ਮਰਦਾਨੇ ਜਗਜਾਨੇ ਰਣਜੀਤ
ਸਿੰਘ, ਤੇਰੇ ਏਕ ਕਾਨੇ ਬਿਨ ਜਗਤਿ ਤੀਨ
ਕਾਨੇ ਹੈ'॥

ਬਸ ਸਿਖ ਸ਼ਾਹੀ ਦਾ ਬੀ ਅੰਤ ਹੋਇਆ ਤਾਂ ਦੇਸ ਵਾਸੀਆਂ ਦੀ ਵਾਗ ਹੱਥ ਵਿਚ ਲੇਣ ਲਈ ਐਸੇ ਤਜਵਾਨ ਪੁਰਖ ਦੀ ਲੋੜ ਪਈ ਕਿ ਜੇਹੜਾ ਸਾਰੇ ਦੇਸ ਨੂੰ ਮੁੜ ਨਵੇਂ ਸਿਰ ਸੁਖ ਦੇ ਦਿਨ ਵਖਾਲੇ ਤੇ ਸਿਰ ਉਤੇ ਵਾਪਰੇ ਹੋਏ ਕਸ਼ਟਾਂ ਨੂੰ ਦੂਰ ਕਰੇ। ਸੋ ਏਸ ਗੁਰ ਵਾਕ-"ਜਿਨ ਉਪਾਈ ਮੇਦਨੀ ਸੋਈ ਸਾਰ ਕਰੇ" ਅਨੁਸਾਰ ਅਕਾਲ ਪੁਰਖ ਵਾਹਿਗੁਰੂ ਘਟ ਘਟ ਦੀ ਜਾਨਣ ਹਾਰੇ ਦੀਨ ਬੰਧੂ ਨੇ ਏਸ ਦੇਸ ਦੀ ਵਾਗ "ਸ੍ਰੀ ੧੦੯ ਮਤੀ ਮਹਾਰਾਣੀ ਮਲਕਾਂ ਵਿਕਟੋਰੀਆ" ਕੈਸਰ ਹਿੰਦ ਦੇ ਹੱਥ ਦਿਤੀ ਜਿਨ੍ਹਾਂ ਦੀ ਰਾਜ ਗੱਦੀ ਉੱਤੇ ਅੱਜ ਕਲ ਸ੍ਰੀ ਮਤੀ ਜੀ ਦੇ ਪੋਤਰ **ਸ਼ਹਨ ਸ਼ਾਹ ਜਾਰਜ ਪੰਚਮ** ਸੋਭਾ ਪਾ ਰਹੇ ਹਨ, ਤੇ

ਜਿਨ੍ਹਾਂ ਦੇ ਨਿਆਇ ਦੀ ਸਲਾਘਾ ਸਾਰੇ ਦੇਸ ਦੇਸ਼ਾਂਤ੍ਰਾਂ ਵਿਚ ਹੋ ਰਹੀ ਹੈ ਤੇ ਕਬੀਰ ਜੀ ਦੇ ਏਸ ਵਾਕ-"ਕਹੁ ਕਬੀਰ ਛੂਛਾ ਘਟ ਬੋਲੇ। ਭਰਿਆ ਹੋਇ ਸੁ ਕਬਹੂ ਨ ਡੋਲੇ" ਅਨੁਸਾਰ ਭਾਵੇਂ ਕੋਈ ਅਖਬਾਰ ਜਾਂ ਰਸਾਲਿਆਂ ਵਾਲੇ ਕੈਸੀਆਂ ਬੀ ਨੁਕਤਾ ਚੀਨੀਆਂ ਕਰਨ, ਪਰ ਆਪ ਵਲੋਂ ਬੜੀ ਹੀ ਧੀਰਜ ਨਾਲ ਸਹਾਰਿਆ ਜਾਂਦਾ ਹੈ, ਕਿਸੇ ਆਦਮੀ ਨੂੰ ਅਯੋਗ ਤ੍ਰੀਕੇ ਨਾਲ ਪੁਰਾਣੇ ਸਮੇਂ ਦੇ ਦੇਸ ਪ੍ਰਬੰਧਕਾਂ ਵਾਂਗ ਸਤਾਇਆ ਨਹੀਂ ਜਾਂਦਾ। ਏਸ ਗੁਰ ਵਾਕ-"ਤਖਤੇ ਉਪਰ ਸੋ ਬਹੇ ਜੋ ਤਖਤੈ ਲਾਇਕ ਹੋਈ" ਅਨੁਸਾਰ ਤਖਤ ਉੱਤੇ ਬੈਠਨ ਦੇ ਯੋਗ ਏਹੋ ਜੈਸਾ ਬਾਦਸ਼ਾਹ ਹੀ ਹੋ ਸਕਦਾ ਹੈ। ਏਸ ਕਰਕੇ ਸਾਰੀ ਪਰਜਾ ਆਪ ਦੀ ਛਤ੍ਰ ਛਾਇਆ ਹੇਠ ਆਪਦੇ ਨਿਆਇ ਤੇ ਕ੍ਰਿਪਾਲਤਾ ਨੂੰ ਵੇਖਕੇ ਏਸ ਤਰਾਂ ਦੇ ਗੀਤ ਦਿਨੇ ਰਾਤ ਗਾਉਂਦੀ ਹੈ:-

ਪਉੜੀ-

ਈਸ਼ਰ ਆਦਿ ਅਕਾਲ ਪਾਸ ਏਹ ਬਿਨੈ ਹਮਾਰੀ
ਜਾਰਜ ਪੰਜਵਾਂ ਬਾਦਸ਼ਾਹ ਜੋ ਗੁਣ ਭੰਡਾਰੀ
ਰਾਜ ਭਾਗ ਸੁਖ ਵੱਸਦਾ ਰਹਿ ਜਗ ਵਿਚਕਾਰੀ
ਸੁਖ ਪਰਜਾ ਨੂੰ ਸਦਾ ਹੀ ਦੇਵਣ ਹਿਤ ਧਾਰੀ
ਸਦਾ ਤ੍ਰਿਜ਼ਾਰਤ ਆਪਦੇ ਰਹਿ ਚਮਕਾਂ ਮਾਰੀ
ਜਿਤ ਵਲ ਜਾਵੇ ਧਾਇਕੇ ਹੋ ਫਤੇ ਤੁਮਾਰੀ
ਅੜੇ ਨ ਅੱਗੇ ਆਪਦੇ ਕੋ ਦੁਸ਼ਮਣ ਭਾਰੀ
ਦੇਸ ਨਿਵਾਸੀ ਕਰ ਰਹੇ ਹੁਣ ਸ਼ੁਕਰ ਗੁਜ਼ਾਰੀ
ਬਾਦਸ਼ਾਹ ਦੇ ਨਾਮ ਤੋਂ ਰਹਿ ਜਾਨਾਂ ਵਾਰੀ
ਗੌਰਮਿੰਟ ਦੀ ਚਾਲ ਨੂੰ ਸਭ ਲੋਕ ਨਿਹਾਰੀ
ਆਖਣ ਆਦਲ ਜ਼ੋਰ ਦੀ ਏਹ ਗੱਲ ਨਿਆਰੀ
ਸ਼ੇਰ ਬੱਕਰੀ ਇੱਕ ਥਾਂ ਪੀ ਪਾਣੀ ਸਾਰੀ
ਦੇਸ ਭਲਾਈ ਵਾਸਤੇ ਕਈ ਜੁਗਤ ਨਿਕਾਰੀ
ਕੀਤੇ ਕੰਮ ਅਨੇਕ ਮੈਂ ਧਨ ਖਰਚ ਹਜ਼ਾਰੀ

ਕਰੇ ਗਰੀਬਾਂ ਰਖਜਾ ਪਏ ਕਾਲ ਨਿਵਾਰੀ
ਚੋਰ ਡਾਕੂਆਂ ਪਕੜ ਕੇ ਦੇ ਸਜਾ ਕਰਾਰੀ
ਜੋ ਸੁਖ ਦਿਤੇ ਦੇਸ ਨੂੰ ਕੌਣ ਕਹੇ ਪੁਕਾਰੀ
ਦੇਣ ਅਸੀਸਾਂ ਆਪਨੂੰ ਸਭ ਲੋਕ ਵਿਚਾਰੀ
ਪੁੱਤ ਪੋਤਰੇ ਆਪਦੇ [illegible] ਵਧੇਂ ਅਪਾਰੀ
ਪਰਜਾ ਪਾਲਕ ਨਾਮ ਨੂੰ ਕਰ ਸਫਲ ਸੁਮਾਰੀ
ਗੁਣ ਵਿੱਦਿਆ ਦਾ ਦੇਸ ਵਿਚ ਕਰਕੇ ਪਰਚਾਰੀ
ਤੰਗੀ ਪਰਜਾ ਦੀ ਹਰੋ ਜੋ ਮੇਹਰ ਤੁਮਾਰੀ
ਸੁਣ ਅਰਜਾਂ ਪਰਜਾ ਦੀਆਂ ਸ਼ਾਹਾ ਇਕ ਵਾਰੀ
ਉੱਚਾ ਹੱਥ ਰਹਿ ਆਪਦਾ ਹੈ ਜਗਤ ਸਦਾਰੀ
ਏਹ ਕਵਿ ਤੇਰੇ ਨਾਮ ਤੋਂ ਜਾਵੇ ਬਲਿਹਾਰੀ ॥

ਸੋ ਸਕੂਲਾਂ ਦੇ ਪੜ੍ਹਨ ਵਾਲੇ ਨਿੱਕੇ ਨਿੱਕੇ ਭੈਣੋਂ ਤੇ ਭਰਾਵੋ! ਐਸੀ ਆਦਲ ਤੇ ਸਾਨੂੰ ਸੁਖ ਦਾਤੀ ਗੌਰਮਿੰਟ ਦੇ ਸਾਡੇ ਸਿਰ ਤੇ ਹਥ ਰੱਖਣ ਕਰਕੇ ਜੋ ਜੋ ਦੇਸ ਨੂੰ ਲਾਭ ਪੁਜੇ ਹੈਨ, ਉਹ ਸਾਰੇ ਚੇਤੇ ਕਰਕੇ ਤੁਹਾਨੂੰ ਆਪਣੀ ਸਰਕਾਰ ਦੇ ਧੰਨਵਾਦੀ ਹੋਣਾ ਚਾਹੀਦਾ ਹੈ। ਇਸ ਵਾਸਤੇ ਤੁਹਾਨੂੰ ਅਪਣੀ ਗੌਰਮਿੰਟ ਦੇ ਲਾਭ ਜੋ ਦੇਸ ਨੂੰ ਪੁਜਾਏ ਤੇ ਅਗੇ ਨੂੰ ਪੁਚੌਣ ਦੇ ਜਤਨ ਕਰ ਰਹੇ ਹੈਨ, ਇਕ ਇਕ ਕਰਕੇ ਦਸਦਾ ਹਾਂ। ਸੋ ਆਸ਼ਾ ਹੈ ਕਿ ਆਪ ਏਹਨਾਂ ਨੂੰ ਸੁਣ ਕੇ ਹਰ ਵੇਲੇ ਆਪਣੀ ਨਿਆਇਕਾਰ ਤੇ ਪਰਜਾ ਪਾਲਕ ਗੌਰਮਿੰਟ ਦੇ ਹਜ਼ਾਰ ਹਜ਼ਾਰ ਵਾਰੀ ਧੰਨ ਵਾਦੀ ਹੋਵੋਗੇ ਤੇ ਅਕਾਲ ਪੁਰਖ ਵਾਹਿਗੁਰੂ ਦੇ ਅੱਗੇ ਬੇਨਤੀ ਕਰੋਗੇ ਕਿ ਏਹੋ ਜੈਸੀ ਧਰਮੀ ਗੌਰਮਿੰਟ ਦਾ ਸਦਾ ਹੀ ਸਾਡੇ ਸਿਰ ਉਤੇ ਹਥ ਰਹੇ; ਜਿਸ ਕਰਕੇ ਦੇਸ ਸੁਖਾਲਾ ਤੇ ਹਰਾ ਭਰਾ ਰਹੇ ਤੇ ਮੁੜਕੇ ਕਦ ਪਿਛਲੇ ਸਮੇਂ ਵਰਗੇ ਭੈੜੇ ਦਿਹਾੜੇ ਵੇਖਣੇ ਨਸੀਬ ਨਾ ਹੋਣ ॥



# ਦੇਸ ਦੀ ਵੱਸੋਂ

ਇਸ ਦੇਸ ਦੀ ਵੱਸੋਂ ਵੱਲ ਅਜ ਥੋਂ ਪਿਛੇ ਇਕ ਸਦੀ ਬੀਤੇ ਸਮੇਂ ਨੂੰ ਜਦ ਵੇਖਦੇ ਹਾਂ ਤਾਂ ਪਤਾ ਲੱਗਦਾ ਹੈ ਕਿ ਬਹੁਤ ਸਾਰਾ ਹਿਸਾ ਦੇਸਦਾ ਜੰਗਲ ਬੀਆਬਾਨ ਪਿਆ ਦਿਸਦਾ ਸੀ। ਸੈਂਕੜੇ ਕੋਹਾਂ ਵਿਚ ਜੰਗਲ ਹੀ ਜੰਗਲ ਹੁੰਦਾ ਸੀ, ਉਹਨਾਂ ਜੰਗਲਾਂ ਵਿਚੋਂ ਦੀ ਕਿਤੇ ਰਾਹ ਬੀ ਨਹੀਂ ਸੀ ਲਭਦਾ ਹੁੰਦਾ, ਕੀ ਮਜਾਲ ਕਿ ਕੋਈ ਅਕੱਲਾ ਦੁਕੱਲਾ ਆਦਮੀ ਵਿਚੋਂ ਦੀ ਲੰਘ ਜਾਵੇ। ਪਹਿਲਾਂ ਤੇ ਸ਼ੇਰ ਬਘਿਆੜ ਜੰਗਲੀ ਜਾਨਵਰਾਂ ਦਾ ਡਰ ਹੀ ਬੜਾ ਹੁੰਦਾ ਸੀ, ਭਲਾ ਜੇ ਕਿਤੇ ਉਨ੍ਹਾਂ ਥੋਂ ਕੋਈ ਬਚ ਬੀ ਜਾਵੇ ਤਾਂ ਚੋਰ ਡਾਕੂਆਂ ਨੂੰ ਏਹੋ ਜੇਸੇ ਥਾਵਾਂ ਉਤੇ ਧਾੜੇ ਮਾਰਨ ਵਿਚ ਬੜਾ ਹੀ ਸੁਖਾਲ ਹੁੰਦਾ ਸੀ। ਉਨਾਂ ਹੀ ਵੇਲਿਆਂ ਥੋਂ ਸਾਡੇ ਦੇਸ ਵਿਚ ਧਾੜਾਂ ਬਣ ਬਣ ਕੇ ਧਾੜੇ ਵੱਜਣੇ ਪ੍ਰਸਿੱਧ ਹੈਨ। ਜੋ ਵੀਹ ਵੀਹ ਪੰਞੀ ਪੰਞੀ ਡਾਕੂ ਅਕੱਠੇ ਹੋ ਹੋ ਕੇ ਏਨ੍ਹਾਂ ਜੰਗਲਾਂ ਵਿਚ ਪੈਂਦੇ ਹੁੰਦੇ ਸਨ। ਤੁਸਾਂ ਕਈ ਵੇਰੀ ਗਾਉਣ ਵਾਲੇ ਲੋਕਾਂ ਪਾਸੋਂ ਦੁੱਲੇ ਭੱਟੀ ਆਦਿਕਾਂ ਦੀਆਂ ਵਾਰਾਂ ਸੁਣੀਆਂ ਹੋਣ ਗੀਆਂ ਕਿ ਇਕ ਅਕੱਲੇ ਨੇ ਹੀ (ਭਾਵੇਂ ਉਹ ਸੂਰਮਾਂ ਬੀ ਹੈ ਸੀ) ਏਸ ਸੰਘਣੇ ਜੰਗਲ (ਜੋ ਲਾਇਲਪੁਰ ਦੇ ਇਲਾਕੇ ਦੁਲੇ ਭੱਟੀ ਦੀ ਬਾਰ ਸੱਦੀ ਜਾਂਦੀ ਸੀ ਤੇ ਅੱਜ ਕਲ ਸਰਕਾਰ ਅੰਗ੍ਰੇਜ਼ੀ ਦੀ ਕ੍ਰਿਪਾ ਨਾਲ ਨਹਿਰਾਂ ਜਾਣ ਕਰਕੇ ਵੱਸੋਂ ਹੋ ਗਈ ਹੈ) ਦੀ ਖੁਸ਼ੀ ਨਾਲ ਹੀ ਅਕਬਰ ਬਾਦਸ਼ਾਹ ਦੇ ਵੇਲੇ ਬਾਦਸ਼ਾਹੀ ਫੌਜ ਦਾ ਟਾਕਰਾ ਨਹੀਂ ਸੀ ਕੀਤਾ ਸਗੋਂ ਵਖਤ ਪਾ ਛਡਦਾ ਸੀ। ਪਰ ਅਜ ਕਲ ਸਾਡੀ ਸਰਕਾਰ ਨੇ ਉਹ ਜੰਗਲ ਸਾਰੇ ਵਗਣ ਵਾਲੇ ਬਨਾ ਕੇ ਉਨਾਂ ਥਾਵਾਂ ਵਿਚ ਵਸੋਂ ਕਰ ਦਿਤੀ ਹੈ, ਜਿਸ ਕਰਕੇ ਨਾਂ ਤੇ ਮਾਰ ਖੋਰੇ ਜੰਗਲੀ ਜਾਨਵਰਾਂ ਦਾ ਹੀ ਖਤਰਾ ਰਿਹਾ ਹੈ ਤੇ ਨਾ ਕੋਈ ਚੋਰ ਡਾਕੂ ਹੀ ਕਿਸੇ

ਨੂੰ ਦੁਖ ਦੇ ਸਕਦਾ ਹੈ। ਭਾਵੇਂ ਚੋਰੀਆਂ ਕਈ ਕਈ ਹੁੰਦੀਆਂ ਬੀ ਹਨ, ਪਰ ਓਸ ਤਰਾਂ ਦੀਆਂ ਧਾੜਾਂ ਤੇ ਡਾਕ ਨਹੀਂ ਪੈਂਦੇ, ਏਹ ਸਾਰੀ ਏਸੇ ਗਲ ਦੀ ਖੂਬੀ ਹੈ ਕਿ ਗੌਰਮਿੰਟ ਨੇ ਦੇਸ ਦੀ ਵਸੋਂ ਵਲ ਬਹੁਤ ਸਾਰਾ ਧਿਆਨ ਦਿਤਾ ਹੈ। ਏਸ ਤਰਾਂ ਦੇਸਨੂੰ ਰਮਣੀਕ ਤੇ ਸੁਹਾਉਣਾ ਬਣੌਣ ਵਾਲੀ ਕੋਈ ਬੀ ਗੌਰਮਿੰਟ ਅਜ ਤੀਕ ਕਿਸੇ ਦੇਸ ਉਤੇ ਨਹੀਂ ਹੋਈ। ਸਾਨੂੰ ਲੋੜੀਦਾ ਹੈ ਕਿ ਜਿਉਂ ਜਿਉਂ ਦੇਸ ਨੂੰ ਹਰਾ ਭਰਾ ਵੇਖੀਏ ਤਿਉਂ ਤਿਉਂ ਅਕਾਲ ਪੁਰਖ ਵਾਹਿਗੁਰੂ ਦੇ ਅਗੇ ਬੇਨਤੀ ਕਰੀਏ ਕਿ ਸਾਡੀ ਭਲਾਈ ਨੂੰ ਲੋੜਨ ਵਾਲੀ ਏਹੋ ਜੈਸੀ ਗੌਰਮਿੰਟ ਦਾ ਰਾਜ ਭਾਗ ਵਧਦਾ ਰਹੇ ਤੇ ਏਸੇ ਤਰਾਂ ਦੇਸ ਦੀ ਵਸੋਂ ਵਲ ਧਿਆਨ ਦੇਂਦੀ ਰਹੇ। ਆਓ ਅਸੀਂ ਏਸ ਤਰਾਂ ਦੇ ਗੀਤ ਗਾਉਂਦੇ ਰਹੀਏ:—

ਛੰਦ

ਗੌਰਮਿੰਟ ਥੋਂ ਪਹਿਲਾਂ ਸਾਡਾ, ਦੇਸ ਰਿਹਾ ਸੀ ਬਹੁਤ ਦੁਖਾਇ।
ਬੀਆਬਾਨ ਤੇ ਜੰਗਲ ਬਹੁਤੇ, ਦੁਖਦਾਈ ਸਨ ਰਹੇ ਦਿਸਾਇ।
ਚੋਰ ਡਾਕੂ ਤੇ ਰਾਹਬਨ ਭਾਵੇਂ, ਧਾੜੇ ਮਾਰਨ ਖੁਸ਼ੀ ਕਰਾਇ।
ਲੋਕਾਂ ਤਾਈਂ ਲੁਟ ਮਾਰਕੇ, ਆਪ ਰਹੇ ਸਨ ਮੌਜ ਉਡਾਇ।
ਗੌਰਮਿੰਟ ਦਾ ਸਿੱਕਾ ਜੰਮਜਾ, ਦੇਸ ਅਸਾਡੇ ਜਦ ਥੋਂ ਆਇ।
ਜੰਗਲ ਸਾਰੇ ਦੂਰ ਹੋ ਗਏ, ਕੀਤੀ ਜਿਸਨੇ ਵਸੋਂ ਬਨਾਇ।
ਜੀਵ ਜੰਗਲੀ ਕੋਈ ਨਾ ਦਿਸੇ, ਜੋ ਜੀਵਾਂ ਨੂੰ ਸਕੇ ਸਤਾਇ।
ਭਾਵੇਂ ਕੈਸੇ ਔਖੇ ਰਸਤੇ, ਲੋਕੀ ਜਾਂਦੇ ਨੇ ਹੁਣ ਧਾਇ।
ਮਾਸਾ ਜਿੰਨਾਂ ਰਿਹਾ ਨ ਖਤਰਾ, ਸੁਖੀ ਸੁਖੀ ਸਭ ਪੈਂਡੇ ਜਾਇ।
ਜਿਥੇ ਸਦਾ ਉਜਾੜ ਜਿਸਦੀ, ਹੁਣ ਉਥੇ ਵਸਤੀ ਦਰਸਾਇ।
ਸਦਾ ਰਬ ਦੇ ਅਗੇ ਲੋਕੀ, ਬਿਨਤੀ ਐਸੀ ਰਹੇ ਸੁਨਾਇ।
ਗੌਰਮਿੰਟ ਏਹ ਆਦਲ ਸਾਡੀ, ਸਾਡੇ ਸਿਰ ਤੇ ਹਥ ਰਖਾਇ।
ਜਿਸ ਕਰਕੇ ਹੈ ਦੇਸ ਅਬਾਦੀ, ਦਿਨ ਤੇ ਰਾਤੀ ਵਾਧਾ ਪਾਇ।
ਬਾਦਸ਼ਾਹ ਸਾਡੇ ਦੀ ਉਮਰਾ, ਸਤਿਗੁਰ ਸੱਚਾ ਦਏ ਵਧਾਇ।
ਦੇਸ ਸੁਖਾਲਾ ਸਦਾ ਰਖਾਵੇ, ਖੌਫ ਰਬ ਦਾ ਚਿਤ ਵਸਾਇ।
ਹੱਥ ਜੋੜਕੇ ਨਿੱਕੇ ਵਡੇ, ਲੋਕੀ ਸਾਰੇ ਬਿਨਤੀ ਗਾਇ।

ਪਜਾਰ ਅਸਾਡਾ ਬਾਦਸ਼ਾਹ ਦੇ,ਨਾਲ ਨਿਬਾਹਵੇ ਗੁਰੂ ਸਦਾਇ।
ਤਾਬਿਆਦਾਰੀ ਕਰਕੇ ਉਸਦੀ, ਦੇਸ ਸਦਾ ਹੀ ਸੁਖੀ ਰਹਾਇ।
ਨਾਮ ਪਜਾਰਾ ਜਾਰਜ ਪੰਜਵਾਂ, ਸਾਡੇ ਸਿਰ ਦਾ ਤਾਜ ਕਹਾਇ।
ਵਾਂਗ ਪੁਤ੍ਰਾਂ ਨਾਲ ਅਸਾਂ ਦੇ, ਪਿਤਾ ਰੂਪ ਹੋ ਪ੍ਰੀਤ ਲਗਾਇ।
ਮਨ ਕਰਕੇ ਰਹਿ ਸੇਵਕ ਸਾਰੇ, ਜਾਰਜ ਪੰਜਵੇਂ ਦੇ ਗੁਣ ਗਾਇ।

## ਦੇਸ ਦਾ ਪ੍ਰਬੰਧ

ਸਾਡੀ ਸਰਕਾਰ ਨਿਆਇਕਾਰ ਥੋਂ ਪਹਿਲਾਂ ਸਾਡੇ ਦੇਸ ਦਾ ਪ੍ਰਬੰਧ ਐਸਾ ਬੁਰਾ ਸੀ ਕਿ ਕਈ ਆਦਮੀ ਤਾਂ ਜੋ ਹਜ਼ਾਰਾਂ ਘੁਮਾਵਾਂਦੇ ਮਾਲਕ ਸਨ ਬਿਨਾਂ ਕਿਸੇ ਰੋਕਟੋਕ ਦੇ ਮੌਜਾਂਲੁਟਦੇ ਤੇ ਗੁਲਛਰੇ ਉਡਾਉਂਦੇ ਸਨ ਤੇ ਕੋਈ ਉਨ੍ਹਾਂ ਨੇ ਪੁਛਨਵਾਲਾ ਹੀ ਨਹੀਂ ਸੀ। ਤੇ ਕਈ ਵਿਚਾਰੇ ਐਸੇ ਸਨ ਜੋ ਗਰੀਬ ਪਰ ਰੋਜ ਨਵੇਂ ਸੂਰਜ ਸਤਾਏ ਜਾਂਦੇ ਤੇ ਫੜ ਫੜਕੇ ਵਟੀਆਂ ਭਰੀਆਂ ਜਾਂਦੀਆਂ ਸਨ, ਜਿਸ ਕਰਕੇ ਵਿਚਾਰੇ ਬੜੇ ਹੀ ਦੁਖੀ ਰਹਿੰਦੇ ਤੇ ਅਕਾਲ ਪੁਰਖ ਦੇ ਭਾਣੇ ਵਿਚ ਸਿਰ ਤੇ ਵਾਪਰੇ ਹੋਏ ਦੁਖਾਂ ਨੂੰ ਸ਼ੁਕਰ ੨ ਕਰਕੇ ਝਲਦੇ ਤੇ ਅਗੋਂ ਚੂੰ ਤੱਕਰ ਬੀ ਨਾ ਕਰ ਸਕਦੇ। ਕੋਈ ਦਿਨ ਬੀ ਐਸਾ ਨਹੀਂ ਸੀ ਲੰਘਦਾ ਕਿ ਜਦੋਂ ਜ਼ਮੀਨਾਂ ਉਤੋਂ ਝਗੜੇ ਨਾ ਹੁੰਦੇ ਹੋਣ, ਇਕ ਇਕ ਮਾਲਕੀ ਲੜਾਈ ਝਗੜਜਾਂ ਨਾਲ ਕਈਆਂ ਕਈਆਂ ਕੋਲ ਚਲੀ ਜਾਂਦੀ ਸੀ ਤੇ ਵਢ ਟੁਕ ਲਗੀ ਹੀ ਰਹਿੰਦੀ ਸੀ, ਪਰ ਸਾਡੇ ਦੇਸ ਦੇ ਚੰਗੇ ਭਾਗਾਂ ਨੂੰ ਜਦ ਥੋਂ ਅੰਗ੍ਰੇਜ਼ੀ ਗੌਰਮਿੰਟ ਸਾਡੇ ਉਤੇ ਆਈ ਹੈ,ਇਸਨੇ ਐਸਾ ਸੋਹਣਾ ਪ੍ਰਬੰਧ ਕੀਤਾਹੈ ਕਿ ਕੋਈ ਕਿਸੇਤਰਾਂ ਦਾ ਝਗੜਾ ਫ਼ਸਾਦ ਹੋ ਹੀ ਨਹੀਂ ਸਕਦਾ,ਪ੍ਰਬੰਧ ਐਸਾ ਚੰਗਾ ਕੀਤਾਹੈ ਕਿ ਕੋਈ ਮਰਲਾ ਜ਼ਮੀਨ ਬੀ ਕੀ ਵਗਦੀ ਕੀ ਬੰਜਰ ਕੀ ਪਹਾੜ ਤੇ ਕੀ ਪਾਨੀ ਵਾਲੀ ਥਾਂ ਆਪਨੂੰ ਬਿਨਾ ਤੋਲੇ ਮਿਣੇ ਦੇ ਔਖੀ ਹੀ ਨਜ਼ਰ ਆਵੇਗੀ, ਹਜ਼ਾਰਾਂ ਆਦਮੀ

ਏਸੇ ਪ੍ਰਬੰਧ ਵਾਸਤੇ ਨੌਕਰ ਰਖੇ ਹੋਏ ਹਨ, ਪਹਿਲਾਂ ਹਰ ਇਕ ਪਿੰਡ ਵਿਚ ਦੋ ਜਾਂ ਤਿੰਨ ਚਾਰ ਪਿੰਡ ਦੀ ਵਸੋਂ ਪਿਛੇ ਨੰਬ੍ਰਦਾਰ, ਫੇਰ ਤਿੰਨਾਂ ਚੌਹਾਂ ਪਿੰਡਾਂ ਉਤੇ ਇਕ ਪਟਵਾਰੀ, ਪੰਜ ਛੇ ਜਾਂ ਸੱਤ ਅੱਠ ਪਟਵਾਰੀਆਂ ਉੱਤੇ ਇਕ ਗਿਰਦਾਵਰ, ਪੰਜਾਂ ਸੱਤਾਂ ਗਿਰਦਾਵਰਾਂ ਉੱਤੇ ਡਿਪਟੀ ਸੁਪ੍ਰੰਟੈਂਡੈਂਟ, ਉਨ੍ਹਾਂ ਉਤੇ ਤਸੀਲ-ਦਾਰ ਨਾਇਬ, ਓਸ ਉਤੇ ਤਸੀਲਦਾਰ,ਫੇਰ ਡਿਪਟੀ, ਡਿਪਟੀ ਕਮਿਸ਼ਨਰ ਤੇ ਕਮਿਸ਼ਨਰ, ਉਨ੍ਹਾਂ ਉਤੇ ਚੀਫ਼ ਕਮਿਸ਼ਨਰ ਲਾਟ,ਗੱਲ ਕੀ ਮਹਿਕਮੇ ਦੀ ਐਸੀ ਲੜੀ ਪ੍ਰੋਤੀ ਹੋਈ ਹੈ ਕਿ ਕੀ ਮਜਾਲ ਹੈ ਜੋ ਕੋਈ ਕਿਸੇ ਤਰਾਂ ਬੀ ਕੰਨ ਹਿਲਾ ਸਕੇ। ਦਿਨੇ ਰਾਤ ਸਾਰੇ ਏਸੇ ਪ੍ਰਬੰਧ ਵਿਚ ਲਗੇ ਪਏ ਹੰਨ, ਜ਼ਰਾ ਜਿੰਨਾਂ ਬੀ ਕਿਤੇ ਵਟ ਬੰਨੇ ਦਾ ਨਹੀਂ ਰੌਲਾ ਪੈ ਸਕਦਾ, ਭਾਵੇਂ ਮੂਰਖ ਲੋਕ ਵੱਟਾਂ ਬੰਨਿਆਂ ਉੱਤੋਂ ਝਗੜੇ ਕਰ ਬੀ ਲੈਂਦੇ ਹਨ ਪਰ ਅੱਗੇ ਨਿਬੇੜਨ ਵਾਲੇ ਬੀ ਏਹੋ ਜੈਸੇ ਸਿਆਣੇ ਤੇ ਲਾਇਕ ਹਨ ਕਿ ਦੁਧ ਪਾਣੀ ਦਾ ਨਿਬੇੜਾ ਐਨ ਸੋਧ ਕੇ ਕਰ ਦੇਂਦੇ ਹਨ, ਫੇਰ ਇਕ ਮੁਕੱਦਮੇਂ ਦੀ ਅਪੀਲ ਵਾਸਤੇ ਵਡਾ ਹਾਕਮ ਤਿਆਰ ਹੈ। ਇਸ ਪ੍ਰਬੰਧ ਵਾਲੇ ਮਹਿਕਮੇ ਵਿਚ ਕੀ ਮਜਾਲ ਹੈ ਕਿ ਦੂਜਾ ਕੋਈ ਦਖਲ ਦੇ ਸਕੇ। ਏਹ ਹਰ ਵੇਲੇ ਏਸ ਜਤਨ ਵਿਚ ਲਗੇ ਹੋਏ ਹਨ ਕਿ ਕਿਸੇ ਤਰਾਂ ਲੋਕਾਂ ਦੇ ਝਗੜੇ ਮਾਰ ਕੇ ਨਿਬੇੜ ਕੇ ਸੁਖੀ ਕੀਤਾ ਜਾਵੇ। ਅਸੀਂ ਏਹ ਆਖ ਸਕਦੇ ਹਾਂ ਕਿ ਏਹੋ ਜੈਸੀ ਗੌਰਮਿੰਟ ਅੱਜ ਤੀਕ ਨਾਂ ਸਾਡੇ ਦੇਸ ਉਤੇ ਹੋਈ ਤੇ ਨਾ ਹੋਵੇਗੀ। ਜਿਸਤਰਾਂ ਅਕਾਲ ਪੁਰਖ ਵਾਹਿਗੁਰੂ ਨੇ ਸੰਸਾਰ ਰਚਨਾ ਵਿਚ ਆਦ ਤੋਂ ਲੈਕੇ ਅੰਤ ਤੀਕ ਪਰਵਾਹ ਕਾਇਮ ਕਰ ਰਖਿਆ ਹੈ,ਏਸੇ ਤਰਾਂ ਏਸ ਨਿਆਇਕਾਰ ਗੌਰਮਿੰਟ ਨੇ ਬੀ ਪ੍ਰਬੰਧ ਵਾਸਤੇ ਨੌਕਰਾਂ ਦੀ ਲੜੀ ਕਾਇਮ ਕਰ ਰੱਖੀ ਹੈ, ਜਿਸ ਕਰਕੇ ਏਸ ਨੂੰ ਨਾਇਬ (ਛੋਟਾ ਖੁਦਾ) ਆਖਣਾ ਬੁਰਾ ਨਹੀਂ ਸਗੋਂ ਹੂਬਹੂ ਸੱਚ ਹੈ। ਤਾਂਤੇ ਨਿੱਕੇ ੨ ਮੁੰਡੇ ਤੇ ਕੁੜੀਓ! ਤੁਹਾਨੂੰ ਚਾਹੀਦਾ ਹੈ

ਕਿ ਸਦਾ ਅਕਾਲ ਪੁਰਖ ਵਾਹਿਗੁਰੂ ਦੇ ਅੱਗੇ ਏਸ ਤਰਾਂ ਦੀ ਬੇਨਤੀ ਕਰਦੇ ਰਿਹਾ ਕਰੋ:-

ਚੌਪਈ-

ਸ੍ਰੀਅਕਾਲਜੀਜਗਤਪਿਆਰੇ। ਹੱਥ ਜੋੜ ਕੇ ਤੁਸਾਂ ਦੁਵਾਰੇ।
ਦਿਨ ਤੇ ਰਾਤੀ ਰਹੇ ਪੁਕਾਰੇ। ਪੂਰ ਮਨੋਰਥ ਦਿਓ ਹਮਾਰੇ।
ਗੌਰਮਿੰਟ ਸਾਨੂੰ ਸੁਖਦਾਈ। ਤੇਰੀ ਕਿਰਪਾ ਨਾਲ ਮਿਲਾਈ।
ਤੇਜ ਦਿਨੋਦਿਨ ਇਸਦਾ ਵਾਧੇ। ਸਾਡੇ ਵੈਰੀ ਜਿਸਨੇ ਖਾਧੇ।
ਸਾਡੇ ਝਗੜੇ ਖੂਬ ਨਿਬੇੜ। ਹੁਣ ਕੋਈ ਨਹੀਂ ਪੈਣ ਬਖੇੜੇ।
ਕੈਸਾ ਸੋਹਣਾ ਰਾਜ ਸੁਹਾਵਾ। ਸਭ ਲੋਕਾਂ ਨੂੰ ਹੈ ਸੁਖਦਾਵਾ।
ਚੱਪਾ ਚੱਪਾ ਜਿਮੀਂ ਮਿਣਾਈ। ਝਗੜੇ ਵਾਲੀਅਲਖਮੁਕਾਈ।
ਬੰਦੋਬਸਤ ਸੁ ਕੀਤਾ ਚੰਗਾ। ਹੁਣ ਨਹੀਂ ਹੁੰਦਾ ਕੋਈ ਦੰਗਾ।
ਮੰਦਰ ਕਿਹਾ ਕਨੂੰਨ ਬਣਾਯਾ। ਜਿਸਦੇ ਉਤੇ ਦੇਸ ਚਲਾਯਾ।
ਜੋ ਚਲਦਾ ਕਾਨੂੰਨ ਵਿਚਾਲੇ। ਉਸਨੂੰ ਕਦੇ ਨ ਪੁੱਜਨ ਪਾਲੇ।
ਜੋ ਕਾਨੂੰਨੋਂ ਬਾਹਰ ਹੋਵੇ। ਮਲ ਮਲ ਅੱਖਾਂ ਬੈਠਾ ਧੋਵੇ।
ਤਾਂਤੇ ਸਾਰੇ ਮਤਾ ਪਕਾਈਏ। ਗੌਰਮਿੰਟਦਾਹੁਕਮਮਨਾਈਏ।
ਜੋ ਕਰਦੀ ਹੈ ਸਾਡਾ ਪਾਲਣ। ਵੈਰੀ ਸਾਰੇ ਕੀਤੇ ਗਾਲਣ।
ਹੇ ਪਮੇਸਰ ਬਿਨਤੀ ਸਾਡੀ। ਜੇਕਰ ਕਿਰਪਾ ਹੋਇ ਤੁਸਾਡੀ।
ਸਾਡੇ ਸਿਰ ਦੇ ਉਤੇ ਸਾਯਾ। ਗੌਰਮਿੰਟ ਦਾ ਰਹੇ ਬਨਾਯਾ।
ਸਾਡੇ ਧਨ ਤੇ ਧਾਮ ਪਯਾਰੇ। ਹਰੇ ਭਰੇ ਹੀ ਦਿਸਣ ਸਾਰੇ।
**ਜਾਰਜਪੰਜਵੇਂ** ਸ਼ਾਹਨਸ਼ਾਹ। ਵਧੇ ਉਮਰ ਸੁਖਰਾਜ ਕਮਾਹ।
ਪਰਜਾ ਦੇ ਸਿਰ ਰੱਖੇ ਹੱਥ। ਵੈਰੀ ਸਾਰੇ ਛੱਡੇ ਨੱਥ।
ਬੰਦੋਬਸਤ ਕਰਨ ਵਿਚ ਪੂਰੇ। ਕੋਈ ਨ ਰਖੇ ਕੰਮ ਅਧੂਰੇ।
ਬਾਦਸ਼ਾਹ ਦਾ ਵਧੇ ਪਰਵਾਰ। ਸੇਵਕ ਰਹੇ ਅਸੀਸ ਉਚਾਰ।



# ਵਿੱਦਯਾ ਦਾ ਪ੍ਰਚਾਰ

ਏਹ ਨਿਯਮ ਪਹਿਲੇ ਦਿਨ ਤੋਂ ਹੀ ਅਕਾਲ ਪੁਰਖ ਵਾਹਿਗੁਰੂ ਦਾ ਚਲਿਆ ਆਉਂਦਾ ਹੈ ਕਿ ਜਦੋਂ ਵੀ ਕਿਸੇ ਨੇ ਕਿਸੇ ਤਰਾਂ ਦਾ ਵਧਾ ਕੀਤਾ ਹੈ ਤਾਂ ਬਿਨਾਂ ਵਿੱਦਯਾ ਦੇ ਕਦੇ ਨਹੀਂ ਕੀਤਾ। ਸੋ ਏਸ ਖ਼ਜ਼ਾਨੇ ਵੱਲੋਂ ਸਾਡਾ ਦੇਸ ਸਮੇਂ ਦੇ ਹੇਰ ਫੇਰ ਕਰਕੇ ਕੁਝ ਚਿਰਾਂ ਥੋਂ ਉੱਕਾ ਹੀ ਸੁੰਞਾਂ ਹੋ ਗਿਆ ਸੀ, ਜਿਸ ਕਰਕੇ ਕਈ ਤਰਾਂ ਦੇ ਵਹਿਮ ਤੇ ਭਰਮ ਸਭੇ ਦੇਸ ਨਿਵਾਸੀਆਂ ਨੂੰ ਕੀ ਵਿਹਾਰਕ ਤੇ ਕੀ ਧਾਰਮਕ ਕੰਮਾਂ ਵਿਚ ਖਾਈ ਜਾਂਦੇ ਸਨ ॥

ਅਸਲ ਵਿਚ ਏਸ ਵਿੱਦਯਾ ਰੂਪੀ ਖ਼ਜ਼ਾਨੇ ਦਾ ਗੁੰਮ ਹੋਣਾ ਬ੍ਰਹਮਣੀ ਰਾਜ ਦਾ ਹੋਣਾ ਹੀ ਹੈਸੀ, ਕਿਉਂਕਿ ਜਦ ਬ੍ਰਹਮਣਾਂ ਨੇ ਵਡਾ ਜ਼ੋਰ ਫੜਿਆ ਤੇ ਆਪ ਹੁਦਰੀਆਂ ਗੱਲਾਂ ਕਰਨ ਲਗ ਪਏ ਤੇ ਖ਼ੁਦਗ਼ਰਜ਼ੀ ਦਾ ਨੀਂਵ ਹੇਠ ਦੱਬੇ ਗਏ ਤੇ ਉੱਤੋਂ ਹੋਰ ਹੰਕਾਰ ਦੇ ਪਿਆਲੇ ਪੀ ਲਏ, ਜਿਸ ਕਰਕੇ ਮੂਲੋਂ ਬੇਸੁਧ ਹੋਕੇ ਲੰਮੀਆਂ ਤਾਣ ਪਏ। ਤਦ ਇਕ ਕਨੂੰਨ ਅਜੇਹਾ ਪਰਚਲਤ ਕੀਤਾ ਕਿ ਬ੍ਰਹਮਣ ਤੋਂ ਬਿਨਾਂ ਹੋਰ ਕੋਈ ਵਿੱਦਯਾ ਸੰਸਕ੍ਰਿਤ ਨਾ ਪੜ੍ਹੇ। ਏਥੇ ਹੀ ਬੱਸ ਨਹੀਂ, ਸਗੋਂ ਏਥੋਂ ਤੀਕਰ ਕਿ ਪੜ੍ਹਨ ਵਾਲੇ ਨੂੰ ਅਪਰਾਧੀ ਮੰਨਕੇ ਡੰਡ ਦਾ ਭਾਗੀ ਬਨਾ ਦਿੱਤਾ। ਬੱਸ ਫੇਰ ਕੀ ਸੀ ਲੋਕ ਤਾਂ ਅਵਿੱਦਯਾ ਦੇ ਖਾਤੇ ਵਿਚ ਸੁੱਟ ਦਿੱਤੇ ਤੇ ਅਪਨਾ ਉੱਲੂ ਸਿੱਧਾ ਕਰ ਲਿਆ। ਲੋਕਾਂ ਨੂੰ ਨਿਰੇ ਪੂਰੇ ਪਸ਼ੂ ਬਨਾ ਕੇ ਉਨ੍ਹਾਂ ਦੇ ਗਲਾਂ ਵਿਚ ਕਈ ਤਰਾਂ ਦੇ ਰਾਹੂ, ਕੇਤੂ, ਢਈਏ, ਛਨਿੱਛਰ ਆਦੀ ਪਾ ਦਿੱਤੇ ਜਿਨ੍ਹਾਂ ਦੇ ਭਾਰ ਨਾਲ ਦੱਬੇ ਹੋਏ ਲੋਕੀ ਮੂਲੋਂ ਹੀ ਸੱਚੇ ਰਾਹ ਉੱਤੋਂ ਦੂਰ ਜਾ ਪਏ। ਭਾਵੇਂ ਸਿੱਖ ਗੁਰੂ ਸਾਹਿਬਾਨ ਨੇ ਏਨ੍ਹਾਂ ਭਰਮਾਂ ਦੇ ਤੋੜਨ ਲਈ ਇਕ ਗੁਰਮੁਖੀ

ਵਿੱਦਯਾ ਜੋ ਬੜੀ ਹੀ ਸੁਖਾਲੀ ਸੱਚ ਮੁੱਚ ਹੀ ਗੁਰਮੁਖਾਂ ਦੇ ਪੜ੍ਹਨ ਵਾਲੀ ਹੈ ਕਰਕੇ ਬੜੇ ਜ਼ੋਰ ਨਾਲ ਪ੍ਰਚਾਰ ਕੀਤਾ ਪਰ ਅਵਿੱਦਯਾ ਦਾ ਬਹੁਤਾ ਹੀ ਜ਼ੋਰ ਹੋਣ ਕਰਕੇ ਅਜੇ ਤੀਕ ਭਰਮ ਪੈਰ ਜਮਾਈ ਬੈਠੇ ਹਨ। ਪਰ ਓਸ ਅਕਾਲ ਪੁਰਖ ਪ੍ਰਮਾਤਮਾਂ ਨੂੰ ਅਪਨੀ ਰਚੀ ਹੋਈ ਰਚਨਾਂ ਦਾ ਆਪ ਹੀ ਫਿਕਰ ਰਹਿੰਦਾ ਹੈ ਜਿਸ ਕਰਕੇ ਜੀਵਾਂ ਦੇ ਚੰਗੇ ਭਾਗਾਂ ਨੂੰ ਏਸ ਅੰਗ੍ਰੇਜ਼ੀ ਗੌਰਮਿੰਟ ਦਾ ਫੇਰਾ ਪਿਆ ਜਿਸਨੇ ਜੀਵਾਂ ਦੇ ਸੁਖ ਦੇ ਸਾਧਨ ਸੋਚਕ ਇਕ ਏਹ ਵੀ ਸਾਧਨ ਚੰਗਾ ਜਾਣਿਆ ਕਿ ਜਦੋਂ ਤੀਕ ਜੀਵਾਂ ਵਿਚ ਵਿੱਦਯਾ ਦਾ ਪ੍ਰਚਾਰ ਨਾਂ ਹੋਵੇ ਤਦੋਂ ਤੀਕ ਕਦੇ ਵੀ ਭਰਮਾਂ ਵਿੱਚੋਂ ਨਿਕਲ ਕੇ ਸੁਖ ਨਹੀਂ ਪਾ ਸਕਦੇ ਤੇ ਅਪਣੇ ਵਿਹਾਰਾਂ ਕਾਰਾਂ ਨੂੰ ਨਹੀਂ ਸੁਧਾਰ ਸਕਦੇ। ਏਸ ਲਈ ਸ਼ਹਿਰਾਂ ਵਿਚ ਸਕੂਲ ਤੇ ਕਾਲਜ ਕਾਇਮ ਕੀਤੇ, ਨਾਲ ਹੀ ਵਡੇ ੨ ਪਿੰਡਾਂ ਵਿਚ ਵੀ ਸਕੂਲ ਖੋਲੇ ਗਏ, ਜਿਸ ਕਰਕੇ ਹੁਣ ਸਾਡੇ ਦੇਸੀ ਭਿਰਾ ਵੀ ਚੋਖੇ ਲਿਖੇ ਪੜ੍ਹੇ ਨਜ਼ਰ ਆਉਣ ਲਗ ਪਏ ਹਨ। ਣ ਇਕ ਹੋਰ ਗੱਲ ਸਰਕਾਰ ਨੇ ਏਹੋ ਸੋਚੀ ਹੈ ਕਿ ਜਦੋਂ ਤੀਕ ਕਿਸੇ ਦੇਸ ਵਿਚ ਉਸਦੀ ਆਪਣੀ ਬੋਲੀ ਦਾਵਾਧਾ ਨਾਂ ਕੀਤਾ ਜਾਵੇ ਤਦੋਂ ਤੀਕਰ ਓਹ ਦੇਸ ਕਦੇ ਵੀ ਕਿਸੇ ਤਰਾਂ ਵਾਧਾ ਨਹੀਂ ਕਰ ਸਕਦਾ। ਏਸ ਵਾਸਤੇ ਸਰਕਾਰ ਨੇ ਪੰਜਾਬ ਵਿਚ ਪੰਜਾਬੀ ਬੋਲੀ ਦੇ ਵਾਧੇ ਵੱਲ ਵੀ ਧਿਆਨ ਦਿੱਤਾ ਹੈ ਤੇ ਪੰਜਾਬੀ ਪੁਸਤਕਾਂ ਦੇ ਲਿਖਾਰੀਆਂ ਨੂੰ ਇਨਾਮ ਦੇ ਦੇਕੇ ਉਨ੍ਹਾਂ ਦੇ ਹੌਸਲੇ ਵਧਾ ਰਹੀ ਹੈ, ਜਿਸਤੋਂ ਆਸ਼ਾ ਲਗਦੀ ਹੈ ਕਿ ਹੁਣ ਪੰਜਾਬ ਵੀ ਜੋ ਸਾਰੇ ਦੇਸਾਂ ਵਿਚੋਂ ਵਿੱਦਯਾ ਵੱਲੋਂ ਪਿਛੈ ਹੈਸੀ ਕਝ ਅਗੇ ਵਧੇਗਾ,ਸਰਕਾਰ ਸਾਡੇ ਦੇਸ ਉਤੇ ਬੜੀ ਕ੍ਰਿਪਾ ਕਰ ਰਹੀ ਹੈ, ਕਿਥੇ ਓਹ ਪੁਰਾਣੇ ਸਮੇਂ ਦੇ ਜ਼ਾਲਮ ਹਾਕਮ ਜਿਨ੍ਹਾਂ ਵੱਲੋਂ ਸਾਨੂੰ ਵਿੱਦਯਾ ਮਿਲਣੀ ਤਾਂ ਇਕ ਪਾਸੇ ਰਹੀ, ਸਗੋਂ ਸਾਡੀਆਂ ਧਰਮ ਪੁਸਤਕਾਂ ਤੀਕਰ ਲੱਭ ੨ ਕੇ ਸਾੜੀਆਂ ਜਾਂਦੀਆਂ ਸਨ। ਜਿਹਾਕੁ ਖਲੀਫਾ ਉਮਰ ਨੇ ਮਿਸਰ ਦਾ ਇਕ ਵਡਾ ਭਾਰਾ ਪੁਸਤਕਾਲਯ(ਲਾਇਬ੍ਰੇਰੀ)ਸਾੜ ਦਿੱਤਾ ਸੀ। ਏਸੇ

ਤਰਾਂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀਦੇ ਜੁੱਧ ਸਮੇਂ ਅਨੰਦਪੁਰ (ਜ਼ਿਲਾ ਹੁਸ਼ਿਆਰਪੁਰ ਵਿਚ ਜਿਥੇ ਗੁਰੂ ਸਾਹਿਬ ਦੇ ਰਹਿਣ ਦਾ ਅਸਥਾਨ ਤੇ ਇਕ ਵਡਾ ਭਾਰਾ ਕਿਲਾ ਸੀ) ਨੂੰ ਛਡਨ ਦੇ ਪਿਛੋਂ ਔਰੰਗਜ਼ੇਬ ਦੇ ਘੱਲੇ ਹੋਏ ਫੌਜੀ ਅਹਿਲ-ਕਾਰਾਂ ਨੇ ਬਹੁਤ ਸਾਰੀਆਂ ਪੁਸਤਕਾਂ ਜੋ ਕਈ ਵਿਦਵਾਨਾਂ ਦੀ ਕਈਆਂ ਵਰਿਹਾਂ ਦੀ ਅਥੱਕ ਮੇਹਨਤ ਸੀ ਤੇ ਲੋਕਾਂ ਦੇ ਸੁਖਾਲ ਵਾਸਤੇ ਸੰਸਕ੍ਰਿਤ ਆਦਕਾਂ ਥੋਂ ਪੰਜਾਬੀ ਬੋਲੀ ਵਿਚ ਲਿਖੀਆਂ ਗਈਆਂ ਸਨ ਸਾੜ ਦਿਤੀਆਂ ਜਾਂ ਨਦੀ ਵਿਚ ਡੋਬ ਦਿਤੀਆਂ ਸਨ। ਭਾਵ ਕੀ ਪਿਛੇ ਕੋਈ ਬੀ ਹਾਕਮ ਸਾਡੇ ਸਿਰ ਉਤੇ ਐਸਾ ਨਾਂ ਆਇਆ ਕਿ ਜਿਸ ਨੂੰ ਸਾਡੀ ਵਿੱਦਯਾ ਦਾ ਧਯਾਨ ਹੁੰਦਾ, ਸਗੋਂ ਸਾਡੀ ਵਿੱਦਯਾ ਦਾ ਖੁਰਾ ਖੋਜ ਹੀ ਮੁਕਾਉਣਾ ਜਾਣਦੇ ਹੁੰਦੇ ਸਨ। ਕਿਥੇ ਅਜ ਸਾਡੀ ਨਿਆ-ਇਕਾਰ ਗੌਰਮਿੰਟ ਜੋ ਸਾਡੀ ਦੇਸੀ ਬੋਲੀ ਦੇ ਵਾਧੇ ਲਈ ਸਿਰ ਤੋੜ ਜਤਨ ਕਰ ਰਹੀ ਹੈ, ਜਿਹਾਕੁ ਤੁਹਾਨੂੰ ਪਤਾ ਹੋਣਾ ਹੈ ਕਿ ਪੰਜਾਬ ਵਿਚ ਕਈ ਚੰਗੇ ਚੰਗੇ ਘਰਾਂ ਦੀਆਂ ਧੀਆਂ ਤੇ ਭੈਣਾਂ ਤੇ ਤੀਵੀਆਂ ਜੋ ਭਾਵੇਂ ਗੁਰਮੁਖੀ ਪੰਜਾਬੀ ਪੜ੍ਹੀਆਂ ਹੋਈਆਂ ਬੀ ਹੈਸਨ ਪਰ ਤਾਂ ਬੀ ਵਿਚਾਰੀਆਂ ਅਪਨੇ ਸਾਕਾਂ ਅੰਗਾਂ ਨੂੰ ਚਿਠੀ ਪਤ੍ਰ ਘੱਲਣ ਬਦਲੇ ਪਰਾਏ ਪੁਰਖਾਂ ਪਾਸ ਔਖੀਆਂ ਹੁੰਦੀਆਂ ਸਨ। ਇਸ ਕਰਕੇ ਭਲੇ ਲੋਕਾਂ ਵਾਸਤ ਏਹ ਬੁਰੀ ਜਿਹੀ ਗੱਲ ਹੋਣ ਦੇ ਕਾਰਨ ਸਾਡੀ ਕ੍ਰਿਪਾਲੂ ਸਰਕਾਰ ਨੇ ਡਾਕਖਾਨੇ ਵਿਚ ਗੁਰਮੁਖੀ ਚਿਠੀ ਪੱਤਰ ਜਾਨ ਦੀ ਖੁਲ ਕਰ ਦਿੱਤੀ ਹੈ। ਇਸ ਲਈ ਸਾਨੂੰ ਪੱਕੀ ਆਸ ਲਗ ਪਈ ਹੈ ਕਿ ਸਰਕਾਰ ਦੀ ਕ੍ਰਿਪਾਲਤਾ ਨਾਲ ਸਾਡੇ ਦੇਸ ਦਾ ਸੁਧਾਰ ਬਹੁਤ ਛੇਤੀ ਹੋਵੇਗਾ। ਤਾਂਤੇ ਸਾਨੂੰ ਲੋੜੀਦਾ ਹੈ ਕਿ ਸਦਾ ਅਕਾਲ ਪੁਰਖ ਵਾਹਿਗੁਰੂ ਅਗੇ ਬੇਨਤੀ ਕਰੀਏ ਤੇ ਅਪਨੀ ਸਰਕਾਰ ਦੀ ਸੁਖ ਮੰਗਦੇ ਹੋਏ ਏਸ ਤਰਾਂ ਦੇ ਗੀਤ ਗਾਵੀਏ:—

[ ਛੰਦ ]

ਬਿਨਾਂ ਵਿੱਦਿਆ ਨਰ ਦੇ ਅੰਦਰ, ਕਿਸੇ ਨਹੀਂ ਸੁਖ ਪਾਇਆ ਜੀ।
ਬੇਦ ਪੁਰਾਣ ਕਤੇਬ ਆਦਕਾਂ, ਸਭ ਨੇ ਏਹ ਸੁਣਾਇਆ ਜੀ।
ਵਿੱਦਵਾਨ ਹੀ ਰਬ ਪਛਾਣੇ, ਵਿੱਦਵਾਨ ਗੁਨਕਾਰੀ ਜੀ।
ਵਿੱਦਵਾਨ ਹੀ ਲੋਕਾਂ ਬਦਲੇ, ਹੁੰਦੇ ਪਰ ਉਪਕਾਰੀ ਜੀ।
ਵਿੱਦਵਾਨ ਥੋਂ ਦੇਸ ਭਲਾਈ, ਹੁੰਦੀ ਬੜੀ ਸੁਖਾਲੀ ਜੀ।
ਨਾਲ ਦੂਜਿਆਂ ਕਦੀ ਨ ਰਲਦਾ, ਏਹੋ ਚਾਲ ਨਿਰਾਲੀ ਜੀ।
ਦੇਸ ਅਸਾਡਾ ਬਿਨਾਂ ਵਿੱਦਿਆ, ਮੂਰਖ ਤੇ ਮਤ ਹੀਨਾ ਜੀ।
ਪਰ ਪ੍ਰਮੇਸਰ ਦਯਾ ਜੁ ਕੀਤੀ, ਗੌਰਮਿੰਟ ਏਹ ਚੀਨਾ ਜੀ।
ਵਿਦਯਾ ਦੇਵਣ ਬਦਲੇ ਸਾਡੇ, ਕਰਦੀ ਜਤਨ ਕਰਾਰਾ ਜੀ।
ਦੇਸੀ ਬੋਲੀ ਦੇ ਲਈ ਵਾਧੇ, ਉਦਮ ਜਿਸਨੇ ਧਾਰਾ ਜੀ।
ਗੌਰਮਿੰਟ ਐਸੀ ਸੁਖਦਾਤੀ, ਕੀ ਕੁਝ ਆਖ ਸੁਨਾਈਏ ਜੀ।
ਪੁਰਖ ਅਕਾਲ ਅਗਾੜੀ ਸਦ ਹੀ, ਹਥ ਜੋੜ ਕ ਗਾਈਏ ਜੀ।
ਸਦਾ ਸਲਾਮਤ ਗੌਰਮਿੰਟ ਨੂੰ, ਰਖੇ ਗੁਰੂ ਬਨਾਈ ਜੀ।
ਸਾਡੇ ਸਿਰ ਤੇ ਹਥ ਏਸ ਦਾ, ਸਦਾ ਸਦਾ ਸੁਖਦਾਈ ਜੀ।
ਸਾਨੂੰ ਵਿਦਯਾ ਦੇਕੇ ਇਸ਼ੀ, ਕਰਦੇ ਚਤਰ ਸਿਆਣੇ ਜੀ।
ਨਹੀਂ ਤੇ ਰੁਲਦੇ ਫਿਰਦੇ ਰਹਿ ਸਾਂ, ਡੁਬੇ ਵਿਚ ਅਗਯਾਨੇ ਜੀ।
ਸਾਡੇ ਬਦਲੇ ਗੌਰਮਿੰਟ ਨੇ, ਕੀਤੀ ਮੁਫਤ ਪੜ੍ਹਾਈ ਜੀ।
ਪੰਜ ਜਮਾਤਾਂ ਤੋੜੀ ਜਿਸਨੇ, ਫੀਸ ਨ ਰਖੀ ਕਾਈ ਜੀ।
ਮੁੰਡੇ ਕੁੜੀਆਂ ਛੋਟੇ ਛੋਟੇ, ਆਓ ਮਿਲ ਕੁਣ ਗਾਈਏ ਜੀ।
ਜਾਰਜ ਪੰਜਵੇਂ ਬਾਹਨ ਸ਼ਾਹ ਦੇ, ਸਿਰਦੀ ਸੁਖ ਮਨਾਈਏ ਜੀ।
ਜਿਸਦੇ ਰਾਜ ਵਿੱਦਿਆ ਸਾਨੂੰ, ਮਿਲਦੀ ਨਾਲ ਦਿਲਾਸੇ ਜੀ।
ਸੇਵਕ ਬਾਹਨ ਸ਼ਾਹਾ ਤੇਰੇ, ਸਦਾ ਸੁਖੀ ਅਰਦਾਸੇ ਜੀ।



## ਲੋਕਾਂ ਨਾਲ ਪਿਆਰ

ਏਸ ਦਾ ਸਬੂਤ ਪੁਰਾਣੇ ਪੁਸਤਕਾਂ ਇਤਹਾਸਾਂ ਵਿਚੋਂ ਚੰਗੀ ਤਰਾਂ ਮਿਲਦਾ ਹੈ ਕਿ ਜਿਤਨੇ ਬਾਦਸ਼ਾਹ ਹਿੰਦੁਸਤਾਨ ਵਿਚ ਪਿਛੇ ਹੋ ਬੀਤੇ ਹੈਨ ਓਹ ਸਾਰੇ ਦੇ ਸਾਰੇ ਜੋ ਬਿਨਾਂ ਅਪਨੇ ਜ਼ਾਤ ਭਾਈਆਂ ਦੇ ਸਭ ਨੂੰ ਦੁਖ ਦੇਂਦੇ ਸਨ, ਸਗੋਂ ਲੋਕਾਂ ਦੇ ਧਰਮ ਮੰਦਰ ਤੇ ਧਰਮ ਪੁਸਤਕਾਂ ਭੀ ਸਾੜੀ ਜਾਂਦੇ ਸਨ; ਏਹੋ ਕਾਰਨ ਸੀ ਕਿ ਦੇਸ ਵਿਚ ਹਲ ਚਲ ਮਚੀ ਰਹਿੰਦੀ ਸੀ, ਇਕ ਦਿਨ ਵੀ ਸੁਖ ਦਾ ਨਹੀਂ ਸੀ ਬੀਤਦਾ, ਭਾਵੇਂ ਲੋਕ ਬਹੁਤ ਹੀ ਕਮਜ਼ੋਰ ਹੋ ਚੁਕੇ ਸਨ ਪਰ ਤਾਂ ਬੀ ਮਜ਼੍ਹਬੀ ਜੋਸ਼ ਵਿਚ ਆਨਕੇ ਅਪਨੇ ਮੰਦਰਾਂ ਤੇ ਧਰਮ ਪੁਸਤਕਾਂ ਦੀ ਨਿਰਾ-ਦਰੀ ਨਹੀਂ ਸਨ ਵੇਖ ਸਕਦੇ, ਜਿਸ ਕਰਕੇ ਨਿੱਤ ਨਵੇਂ ਸੂਰਜ ਝਗੜੇ ਮਚੇ ਹੀ ਰਹਿੰਦੇ ਸਨ, ਪਰ ਹੁਣ ਸਾਡੀ ਗੌਰਮਿੰਟ ਨਿਆਇਕਾਰ ਜਦ ਦੀ ਸਾਡੇ ਦੇਸ ਉਤੇ ਆਈ ਹੈ, ਤਦ ਤੋਂ ਏਸਨੇ ਐਸਾ ਸੋਹਣਾ ਵਤੀਰਾ ਕਰ ਰਖਿਆ ਹੈ ਕਿ ਨਾਂ ਕਿਸੇ ਦੇ ਮਜ਼੍ਹਬ ਵਿਚ ਦਖਲ, ਨਾਂ ਕਿਸੇ ਦੇ ਧਰਮ ਮੰਦਰ ਵਿਚ ਕੋਈ ਕਿਸੇ ਤਰਾਂ ਦੀ ਹਾਨੀ ਕੀਤੀ ਜਾਂਦੀ ਹੈ। ਸਗੋਂ ਦੂਜੇ ਮਜ਼੍ਹਬਾਂ ਦੇ ਧਰਮ ਪੁਸਤਕਾਂ ਦੀ ਚੰਗੀਤਰਾਂ ਰਾਖੀ ਕੀਤੀ ਜਾਂਦੀਹੈ। ਜੇਕੋਈ ਬੇਅਦਬੀ ਕਰੇ ਤਾਂ ਡੰਡ ਦਿੱਤਾ ਜਾਂਦਾ ਹੈ ਤੇ ਲੋਕਾਂ ਦੇ ਪੂਜਾ ਵਾਲੇ ਥਾਵਾਂ ਨੂੰ ਚੰਗੀ ਤਰਾਂ ਧਿਆਨ ਦੇਕੇ ਰੱਖਿਆ ਜਾਂਦਾ ਹੈ। ਜੋ ਕੌਮ ਕਮਜ਼ੋਰ ਜਾਂ ਆਪ ਵਿਚ ਦੀ ਫੁਟ ਦੇ ਕਾਰਨ ਅਪਣੇ ਧਰਮ ਮੰਦਰਾਂ ਦੀ ਸੰਭਾਲ ਨਾਂ ਕਰ ਸਕੇ ਉਨ੍ਹਾਂ ਵਾਸਤੇ ਸਰ-ਕਾਰ ਚੰਗੇ ਚੰਗੇ ਪਤਵੰਤਿਆਂ ਲੋਕਾਂ ਦੀ ਕਮੇਟੀ ਬਨਾਕੇ ਆਪ ਪ੍ਰਬੰਧ ਕਰਦੀ ਹੈ, ਤੇ ਚੰਗੀ ਤਰਾਂ ਉਨ੍ਹਾਂ ਦਾ ਨਿਰਬਾਹ ਕਰਾ ਰਹੀ ਹੈ। ਫੇਰ ਜਦੋਂ ਕਿਤੇ ਕੋਈ ਪ੍ਰਿੰਸ (ਬਾਦਸ਼ਾਹ ਦਾ ਪੁਤ੍ਰ) ਜਾਂ ਕੋਈ ਵਡਾ ਅਫ਼ਸਰ ਅੰਗ੍ਰੇਜ਼, ਰਾਜਾ, ਮਹਾਰਾਜਾ ਆਵੇ ਤੇ ਮੁਲਕ ਦਾ ਸੈਲ ਕਰਨਾ ਲੋੜੇ, ਉਨ੍ਹਾਂ ਵਾਸਤੇ ਨੇਮ ਬਨ

ਰੱਖਜਾ ਹੈ ਕਿ ਅਮਕੇ ਮੰਦਰ ਵਿਚ ਏਤਨਾ ਚੜ੍ਹਾਵਾ ਚਾਹੜੇ, ਜੋ ਇੱਜ਼ਤ ਦੀ ਨਿਸ਼ਾਨੀ ਹੈ ਤੇ ਅਮਕੇ ਵਿਚ ਏਤਨਾ ਚਾਹੜੇ। ਸੋ ਓਹ ਬੜੀ ਹੀ ਦੀਨਤਾ ਤੇ ਪ੍ਰੇਮ ਨਾਲ ਨੇਮ ਅਨੁਸਾਰ ਚੜ੍ਹਾਵੇ ਚੜ੍ਹਾਉਂਦਾ ਹੈ ਜਿਸ ਕਰਕੈ ਸਾਰੇ ਲੋਕ ਦਿਲੋਂ ਰਾਜ਼ੀ ਹੈਨ,ਤੇ ਅਪਨੇ ਪਾਤਸ਼ਾਹ ਦੇ ਦਿਨੇ ਰਾਤ ਗੁਣ ਗਾਉਂਦੇ ਹੈਨ। ਏਹੋ ਕਾਰਨ ਹੈ ਕਿ ਹਰ ਇਕ ਮਜ਼ਹਬ ਵਾਲਾ ਪਾਤਸ਼ਾਹ ਦੇ ਨਾਮ ਉਤੋਂ ਕੁਰਬਾਨ ਹੋ ਰਿਹਾ ਹੈ, ਹੋਰ ਜੋ ਕੋਈ ਪੁਰਾਣੇ ਸਮੇਂ ਦੇ ਵੱਡੇ ਵੱਡੇ ਲੋਕਾਂ ਦੀਆਂ ਯਾਦਗਾਰਾਂ ਹੈਨ ਤੇ ਪੁਰਾਣੀਆਂ ਹੋਕੇ ਡਿਗਣ ਉਤੇ ਆ ਗਈਆਂ ਹੈਨ, ਉਨ੍ਹਾਂ ਨੂੰ ਸਾਡੀ ਸਰਕਾਰ ਬਹੁਤ ਸਾਰਾ ਰੁਪਜਾ ਖਰਚਕੇ ਮੁੜ ਨਵੇਂ ਸਿਰੇ ਤਿਆਰ ਕਰਾ ਰਹੀ ਤੇ ਪੁਰਾਣੇ ਨਾਵਾਂ ਨਾਲ ਪਿਆਰ ਦਾ ਸਬੂਤ ਦੇ ਰਹੀ ਹੈ। ਅਸੀ ਏਹ ਗੱਲ ਵਡੇ ਜੋਰ ਨਾਲ ਆਖ ਸਕਦ ਹਾਂ ਕਿ ਪਿਛੇ ਕਿਸੇ ਬਾਦਸ਼ਾਹ ਨੇ ਭੀ ਏਸ ਤਰਾਂ ਦਾ ਮੇਲ ਰੱਖਣ ਦਾ ਸਬੂਤ ਨਹੀਂ ਦਿੱਤਾ ਤੇ ਨਾਂ ਅੱਗੇ ਨੂੰ ਕਿਸੇ ਨੇ ਦੇਣਾ ਹੈ। ਏਹੋ ਗੱਲ ਹੈ ਕਿ ਸਾਡੇ ਪਾਤਸ਼ਾਹ ਦਾ ਤੇਜ ਦਿਨੋਂ ਦਿਨ ਵਧ ਰਿਹਾ ਤੇ ਜਿੱਤ ਦੀ ਤਲਵਾਰ ਸੂਰਜ ਵਾਂਗ ਚਮਕ ਰਹੀ ਹੈ, ਕੋਈ ਕਿਸੇ ਪਾਸੇ ਅੜ ਨਹੀਂ ਸਕਦਾ। ਅਸੀ ਅਕਾਲ ਪੁਰਖ ਵਾਹਿਗੁਰੂ ਅਗੇ ਸਦਾ ਬੇਨਤੀ ਕਰਦੇ ਹਾਂ ਕਿ ਏਹੋ ਜੈਸੇ ਨਿਆਇਕਾਰੀ ਤੇ ਹਰ ਇਕ ਮਜ਼੍ਹਬ ਤੇ ਕੌਮ ਦੇ ਪਿਆਰੇ ਪਾਤਸ਼ਾਹ ਦਾ ਤੇਜ ਦਿਨੋਂ ਦਿਨ ਵਧਦਾ ਰਹੇ ਤੇ ਸਦਾ ਪਰਜਾ ਨਾਲ ਏਸੇ ਤਰਾਂ ਪਜਾਰ ਬਣਿਆਂ ਰਹੇ। ਤਾਂਤੇ ਆਓ ਦੇਸ ਦੇ ਵਸਨੀਕੋ! ਸਾਰੇ ਮਿਲਕੇ ਅਪਣੇ ਪਾਤਸ਼ਾਹ ਦੀ ਭਲਾਈ ਅਕਾਲ ਪੁਰਖ ਵਾਹਿਗੁਰੂ ਪਾਸੋਂ ਏਸਤਰਾਂ ਮੰਗੀਏ:—

ਛੰਦ

ਆਓ ਸਾਰੇ ਹਿੰਦੁਸਤਾਨੀ । ਪਾਤਸ਼ਾਹ ਨੂੰ ਮਿੱਤ੍ਰ ਜਾਨੀ
ਅਪਨਾ ਆਪ ਕਰੋ ਕੁਰਬਾਨੀ। ਜੋ ਹੈ ਮੇਲ ਮਿਲਾਪ ਨਿਸ਼ਾਨੀ
ਸੁਖ ਸਾਨੂੰ ਹਨ ਦਿਤੇ ਭਾਰੀ
ਗੌਰਮਿੰਟ ਜੋ ਅਸਾਂ ਪਿਆਰੀ

ਇਸਨੇ ਕੀਤੇ ਬਹੁਤ ਉਪਕਾਰ। ਵੈਰੀ ਸਾਡੇ ਦਿਤੇ ਮਾਰ
ਧਰਮ ਮੰਦਰਾਂ ਵਾਲੀ ਸਾਰ। ਜੋ ਕਰਦੀ ਹੈ ਨਾਲ ਪਿਆਰ
ਬਿਪਤਾ ਸਾਡੇ ਸਿਰੋਂ ਨਿਵਾਰੀ
ਗੌਰਮਿੰਟ ਜੋ ਅਸਾਂ ਪਿਆਰੀ
ਪਿਛੇ ਸਾਡੇ ਮੰਦਰ ਢਹਿੰਦੇ। ਹੋਇ ਅਕੱਠੇ ਕਦੇ ਨ ਬਹਿੰਦੇ
ਪੁਰਖ ਪੁਰਾਣੇ ਪੁਸਤਕ ਕਹਿੰਦੇ। ਜਿਨੇ ਰਾਤ ਲੋਕੀ ਦੁਖ ਸਹਿੰਦੇ
ਕਿਆ ਜ਼ੁਲਮ ਦੀ ਜੜ੍ਹ ਉਖਾੜੀ
ਗੌਰਮਿੰਟ ਜੋ ਅਸਾਂ ਪਿਆਰੀ
ਜੋ ਕੋਈ ਪਿਛੇ ਏਹ ਸਦਾਈ। ਪਾਤਸ਼ਾਹ ਦਾ ਜਾਤੋਂ ਭਾਈ
ਸੋ ਦਿਨ ਸੁਖ ਦੇ ਨਾਲ ਬਤਾਈ। ਦੂਜੇ ਦਿਨ ੨ ਕਸ਼ਟ ਉਠਾਈ
ਇਨ ਏਹ ਕੀਤੀ ਦੂਰ ਖੁਵਾਰੀ
ਗੌਰਮਿੰਟ ਜੋ ਅਸਾਂ ਪਿਆਰੀ
ਪਿਛੇ ਪਾਤਸ਼ਾਹ ਜੋ ਹੋਈ। ਯਾਦਗਾਰ ਨਾਂ ਛਡਨ ਕੋਈ
ਨਾਲ ਤਅੱਸਬ ਮਜ਼੍ਹਬੀ ਸੋਈ। ਦੁਖੀਆ ਹੋਕੇ ਲੋਕੀ ਰੋਈ
ਇਨ ਏਹ ਗੱਲਾਂ ਮਨੋਂ ਵਿਸਾਰੀ
ਗੌਰਮਿੰਟ ਜੋ ਅਸਾਂ ਪਿਆਰੀ
ਇਕਦੇ ਬਦਲੇ ਕਈ ਫੜਾਂਦੇ। ਅੱਗਾ ਪਿੱਛਾ ਨਹੀਂ ਪੁਛਾਂਦੇ
ਸੂਲੀ ਉਤੇ ਫੜ ਲਟਕਾਂਦੇ। ਪਿਛੇ ਐਸੇ ਜ਼ੁਲਮ ਕਮਾਂਦੇ
ਅੱਜ ਨਿਆਂ ਦੀ ਖੂਬੀ ਭਾਰੀ
ਗੌਰਮਿੰਟ ਜੋ ਅਸਾਂ ਪਿਆਰੀ
ਧਰਮ ਮੰਦਰਾਂ ਇੱਜ਼ਤ ਕਰਦੀ। ਮਜ਼੍ਹਬੀ ਝਗੜੇ ਪਾਸੋਂ ਡਰਦੀ
ਸਭਨਾਂ ਦੀ ਇੱਜ਼ਤ ਮਨ ਧਰਦੀ। ਏਹ ਮਰਦਾਂ ਦੀ ਪੂਰੀ ਮਰਦੀ
ਕੀਤੇ ਵਸ ਲੋਕ ਨਰ ਨਾਰੀ
ਗੌਰਮਿੰਟ ਜੋ ਅਸਾਂ ਪਿਆਰੀ



## ਡਾਕ ਤੇ ਤਾਰ

ਪਿਆਰੇ ਦੇਸ ਦੇ ਵਸਨੀਕੋ ! ਆਪ ਚੰਗੀ ਤਰਾਂ ਜਾਣਦੇ ਹੋ ਕਿ ਪਿਛਲੇ ਜ਼ਮਾਨਿਆਂ ਵਿਚ ਸਾਡੇ ਦੇਸ ਦੀ ਓਹ ਹਾਲਤ ਸੀ ਕਿ ਦਸਾਂ ਵੀਹਾਂ ਕੋਹਾਂ ਉਤੇ ਭਾਵੇਂ ਕੋਈ ਕਿੱਡਾ ਕਾਰਾ ਹੋ ਜਾਵੇ ਪਰ ਕਿਸੇ ਨੂੰ ਕੋਈ ਪਤਾ ਨਹੀਂ ਸੀ ਲਗਦਾ, ਜਿਸ ਕਰਕੇ ਕੋਈ ਖਬਰ ਲੈ ਲਏ। ਚਿਠੀਆਂ ਪਤਰ ਲੋਕ ਜੁਤੀਆਂ ਵਿਚ ਪਾ ਪਾ ਕੇ ਘੱਲਿਆ ਕਰਦੇ ਸਨ। ਜੋ ਲਿਜਾਣ ਵਾਲੇ ਹੁੰਦੇ ਸਨ ਓਨਾਂ ਨੂੰ ਕਈ ਤਰਾਂ ਦੇ ਖਤਰੇ ਅਗੇ ਆਉਂਦੇ ਸਨ, ਕਈ ਵੇਰ ਫੜ ਕੇ ਮਾਰੇ ਵੀ ਜਾਂਦੇ ਸਨ, ਜਿਸ ਕਰਕੇ ਓਹ ਕਈ ਤਰਾਂ ਦੇ ਭੇਸ ਬਦਲ ਬਦਲ ਕੇ ਏਸ ਕੰਮ ਨੂੰ ਕਰਦੇ ਸਨ, ਰੁਪਯਾ ਪੈਸਾ ਇਕ ਥਾਂ ਤੋਂ ਦੂਜੀ ਥਾਂ ਹੁੰਡੀਆਂ ਨਾਲ ਬੇਸ਼ਕ ਜਾਂਦਾ ਹੁੰਦਾ ਸੀ ਪਰ ਹੁੰਡੀਆਂ ਦਾ ਪੁਜਣਾ ਵੀ ਡਾਕ ਵਾਂਗ ਹੀ ਹੁੰਦਾ ਸੀ। ਹੋਰ ਲੋਕ ਤਾਂ ਕਿਧਰੇ ਰਹੇ ਓਸ ਵੇਲੇ ਦੇ ਬਾਦਸ਼ਾਹਾਂ ਦੀ ਹਾਲਤ ਏਹ ਸੀ ਕਿ ਇਤਹਾਸ ਸਿੰਧ ਵਿਚ ਲਿਖਿਆ ਹੈ "ਕਿ ਜਦੋਂ ਫੀਰੋਜ਼ ਸ਼ਾਹ ਨੇ ਦਿੱਲੀ ਤੋਂ ਨਗਰ ਠਟੇ ਉਤੇ ਚੜ੍ਹਾਈ ਕੀਤੀ ਤੇ ਬਹੁਤ ਸਾਰੀ ਲੜਾਈ ਦੇ ਮਗਰੋਂ ਹਾਰ ਖਾਕੇ ਗੁਜਰਾਤ ਦੇਸ ਵਲ ਧਾਈ ਕਰ ਲਈ ਤੇ ਰਾਹ ਥੋਂ ਭੁਲਕੇ ਛੇ ਮਹੀਨੇ ਕਛ ਦੇ ਜੰਗਲਾਂ ਵਿਚ ਫਿਰਦਾ ਰਿਹਾ ਜਿਸਦਾ ਦਿੱਲੀ ਵਿਚ ਬੈਠੇ ਵਜ਼ੀਰ ਨੂੰ ਕੁਝ ਪਤਾ ਨਾ ਲਗਾ" ਹੁਣ ਆਪ ਵਿਚਾਰ ਸਕਦੇ ਹੋ ਕਿ ਜਦ ਮੁਲਕ ਦੇ ਮਾਲਕ ਬਾਦਸ਼ਾਹਾਂ ਦੀ ਏਹ ਹਾਲਤ ਸੀ, ਤਾਂ ਹੋਰ ਜੀਵਾਂ ਦੀ ਕੀ ਆਖਣੀ ਹੈ। ਪਰ ਅਜ ਕਲ ਸਾਡੀ ਸਰਕਾਰ ਨਿਆਂਇਕਾਰ ਵੱਡੀ ਚਤਰ ਨੀਤੀ ਨਿਪੁਨ ਨੇ ਐਸਾ ਸੋਹਣਾ ਤਰੀਕਾ ਜਾਰੀ ਕਰ ਰਖਿਆ ਹੈ ਕਿ ਪੈਸੇ ਦਾ ਕਾਰਡ ਲਿਖਕੇ ਹਜ਼ਾਰਾਂ ਕੋਹਾਂ ਤੇ ਘੱਲ ਦੇਵੋ ਬਿਨਾਂ ਕਿਸੇ ਰੋਕ ਟੋਕ ਦੇ ਪੁੱਜ ਜਾਵੇਗਾ। ਅਮੀਰੀ

ਤੇ ਗਰੀਬਾਂ ਦਾ ਏਸ ਕੰਮ ਵਿਚ ਕੋਈ ਹੋਰ ਫੇਰ ਜਾਂ ਵਾਧਾ ਘਾਟਾ ਨਹੀਂ ਹੁੰਦਾ, ਇਕ ਰੁਪਯਾ ਸੈਂਕੜਾ ਮਸੂਲ ਲਾਕੇ ਜਿਥੇ ਜੀ ਚਾਹੇ ਰੁਪਏ ਘਲ ਦੇਵੋ ਲੈਣ ਵਾਲੇ ਨੂੰ ਘਰ ਬੈਠੇ ਬਠਾਏ ਪੁਜ ਜਾਣਗੇ। ਜੇ ਕਦੇ ਬਹੁਤ ਹੀ ਛੇਤੀ ਖਬ੍ਰ ਘਲਨੀ ਹੋਵੇ ਜਾਂ ਰੁਪਏ ਹੀ ਘਲਣੇ ਪੈ ਜਾਣ ਤਾਂ ਤਾਰ ਵਿਚ ਮਸੂਲ ਦੇ ਪੈਸੇ ਉਸਦੇ ਨੇਮ ਅਨੁਸਾਰ ਦੇ ਦਿਤੇ ਜਾਣ ਤਾਂ ਬਸ ਇਕ ਘੰਟੇ ਜਾਂ ਦੋ ਘੰਟੇ ਤੀਕ ਪੁਜ ਜਾਣਗੇ। ਜਿਸ ਬਿਜਲੀ ਤੋਂ ਸਾਡੇ ਲੋਕ ਅੱਜ ਤੀਕਰ ਡਰਦੇ ਹੀ ਰਹੇ ਉਸ ਪਾਸੋਂ ਐਸਾ ਕੰਮ ਤਾਰ ਆਦਕ ਦਾ ਲਿਆ ਜਾਂਦਾ ਹੈ ਤੇ ਹਜਾਰਾਂ ਨਹੀਂ ਸਗੋਂ ਲੱਖਾਂ ਰੁਪਏ ਕਮਾਏ ਜਾਂਦੇ ਹਨ ਤੇ ਜੋ ਲੋਕਾਂ ਨੂੰ ਤਾਰ ਥੋਂ ਸੁਖ ਪੁਜ ਰਿਹਾ ਹੈ ਉਹ ਕਥਨ ਤੋਂ ਬਾਹਰ ਹੈ। ਏਹ ਸਾਰੀਆਂ ਖੂਬੀਆਂ ਅਕਾਲ ਪੁਰਖ ਨੇ ਏਸੇ ਹੀ ਗੌਰਮਿੰਟ ਨੂੰ ਪ੍ਰਦਾਨ ਕੀਤੀਆਂ ਹਨ ਤੇ ਸਾਨੂੰ ਬੀ ਏਹ ਸਾਰੇ ਸੁਖ ਕੇਵਲ ਏਸੇ ਦੀ ਗੌਰਮਿੰਟ ਦ ਰਾਜ ਵਿਚ ਮਿਲੇ ਹਨ। ਪਿਛੇ ਕਿਸੇ ਬੀ ਗੌਰਮਿੰਟ ਨੇ ਪਰਜਾ ਨੂੰ ਏਸ ਤਰਾਂ ਦੇ ਸੁਖ ਨਹੀਂ ਪੁਚਾਏ ਤੇ ਨਾ ਕਿਸੇ ਹੋਰ ਪਾਸੋਂ ਆਸ ਹੀ ਹੋ ਸਕਦੀ ਹੈ। ਅਸੀ ਅਕਾਲ ਪੁਰਖ ਵਾਹਿਗੁਰੂ ਅਗੇ ਪ੍ਰਾਰਥਨਾ ਕਰੀਏ ਕਿ ਏਸ ਤਰਾਂ ਦੀ ਸੁਖ ਦੇਣ ਵਾਲੀ ਗੌਰਮਿੰਟ ਸਦਾ ਹੀ ਸਾਡੇ ਦੇਸ ਉਤੇ ਰਾਜ ਕਰਦੀ ਰਹੇ। ਆਓ ਨਿੱਕੇ ਨਿੱਕੇ ਮੁੰਡੇ ਤੇ ਕੁੜੀਆਂ ਰਲਕੇ ਏਸ ਤਰਾਂ ਦੇ ਗੀਤ ਗਾਵੀਏ:-

ਚੌਪਈ-

ਗੌਰਮਿੰਟ ਨੇ ਨਾਲ ਪਜਾਰ। ਕੈਸੀ ਸੋਹਣੀ ਕੀਤੀ ਕਾਰ॥
ਬਿਜਲੀ ਕੋਲੋਂ ਕੱਢੀ ਤਾਰ। ਲੋਕਾਂ ਨੂੰ ਸੁਖ ਦੇਵੇ ਸਾਰ॥੧॥
ਜਿੱਥੇ ਕਦੇ ਨ ਖਬਰ ਪੁਜਾਵੇ। ਦੁਖ ਉਠਾਕੇ ਚਿੱਠੀ ਆਵੇ॥
ਚਿੱਠੀ ਪੁਜਨ ਕਸ਼ਟ ਮਹਾਨ। ਲੈਜਾਂਦੇ ਜੋ ਦੁਖਦੀ ਜਾਨ॥੨॥
ਵਿਚ ਜੁੱਤੀਆਂ ਖਤਨ ਲੁਕਾਇ। ਜਾਂ ਵਾਂਸਾਂ ਦੇ ਅੰਦਰ ਪਾਇ॥
ਕਈ ਤਰਾਂ ਦੇ ਜਤਨ ਕਰਾਨ। ਤਾਂ ਤੇ ਜਾਕੇ ਖਬਰ ਪੁਜਾਨ॥੩॥
ਹੁਣ ਸਾਡੀ ਜੋ ਏਹ ਸਰਕਾਰ। ਦਜਾ ਦ੍ਰਿਸ਼ਟ ਮਨ ਅਪਨੇ ਧਾਰ।

ਐਸਾ ਸੋਹਣਾ ਢੰਗ ਬਨਾਯਾ। ਤਾਰ ਡਾਕਦਾ ਕੰਮ ਚਲਾਯਾ॥੪॥
ਘਰ ਵਿਚ ਬੈਠੇ ਮੌਜਾਂ ਨਾਲ। ਖਬਰਾਂ ਘੱਲਣ ਹੋਣ ਨਿਹਾਲ।
ਕਈ ਹਜ਼ਾਰ ਕੋਹਾਂ ਤੇ ਦੂਰ। ਖਬਰ ਘੱਲਣੀ ਹੋਏ ਜ਼ਰੂਰ॥੫॥
ਅੱਠ ਆਨੇ ਦੀ ਦਵੇ ਤਾਰ। ਪੁਜੇ ਘੰਟੇ ਅੰਦਰ ਜ਼ਾਰ।
ਮੁੜ ਘੰਟੇ ਨੂੰ ਪਿਛੇ ਆਵੇ। ਦੱਸੋ ਇਹ ਸੁਖ ਕੌਣ ਗਿਨਾਵੇ॥੬॥
ਗੌਰਮਿੰਟ ਨੇ ਏਹ ਸੁਖ ਦਿਤੇ। ਮਿਲਦੇ ਨਹੀਂ ਕਿਸੇ ਨੂੰ ਕਿਤੇ।
ਹੇ ਪ੍ਰਮੇਸ਼ਰ ਕਿਰਪਾ ਧਾਰ। ਗੌਰਮਿੰਟ ਜਸ ਵਧੇ ਅਪਾਰ॥੭॥
ਬਾਦਸ਼ਾਹ ਦੀ ਉਮਰ ਵਡੇਰਾ। ਹੋਇ ਸਦਾ ਹੀ ਕਿਰਪਾ ਤੇਰੀ।
ਲੋਕਾਂ ਨੂੰ ਸੁਖ ਦੇਵੇ ਸਾਰੇ। ਦੇਸ ਨਿਵਾਸੀ ਸ਼ੁਕਰ ਗੁਜ਼ਾਰੇ॥੮॥
ਪਾਤਸ਼ਾਹ ਸਾਡਾ ਹਿਤਕਾਰ। ਕਰੇ ਸਦਾ ਹੀ ਨਾਲ ਪਜਾਰ।
ਜਾਰਜ ਪੰਜਵੇਂ ਦੇ ਸੁਖਦਾਇ। ਪਰਜਾ ਸੁਖੀ ਰਹੀ ਗੁਣ ਗਾਇ॥੯॥

## ਨਹਿਰਾਂ

ਓਹ ਲੋਕ ਵਡੇ ਹੀ ਮੂਰਖ ਤੇ ਬੁਧੀ ਹੀਨ ਹਨ ਜੋ ਇਸ ਗੌਰਮਿੰਟ ਦੇ ਕੰਮਾਂ ਉਤੇ ਏਵੇਂ ਝੂਠੀਆਂ ਨੁਕਤਾ ਚੀਨੀਆਂ ਕਰਦੇ ਹਨ। ਅਸੀ ਜੇਕਰ ਏਸ ਗੌਰਮਿੰਟ ਦੇ ਕੰਮਾਂ ਵਲ ਧਿਆਨ ਕਰੀਏ ਤੇ ਜੋ ਕੁਛ ਸਾਨੂੰ ਏਸ ਦੀ ਅਮਲ ਦਾਰੀ ਵਿਚ ਸੁਖ ਪੁਜੇ ਹਨ ਓਨਾਂ ਨੂੰ ਚੰਗੀ ਤਰਾਂ ਸੋਚ ਵਿਚਾਰ ਨਾਲ ਵੇਖੀਏ ਤਾਂ ਪਤਾ ਲੱਗ ਜਾਵੇਗਾ ਕਿ ਪਿਛੇ ਲੰਘੇ ਪਾਤਸ਼ਾਹਾਂ ਦੇ ਟਾਕਰੇ ਵਿਚ ਏਸ ਸੁਭਾਗ ਗੌਰਮਿੰਟ ਨੇ ਸਾਨੂੰ ਬਹੁਤ ਹੀ ਲਾਭ ਪੁਜਾਏ ਹਨ। ਸਾਡੇ ਦੇਖਨ ਵਿਚ ਹੀ ਜਿਥੇ ਸੈਂਕੜੇ ਕੋਹਾਂ ਵਿਚ ਜੰਗਲ ਹੀ ਜੰਗਲ ਪਏ ਹੁੰਦੇ ਸਨ ਤੇ ਪਾਣੀ ਦਾ ਕਿਤੇ ਨਾ ਨਿਸ਼ਾਨ ਬੀ ਨਹੀਂ ਸੀ ਹੁੰਦਾ ਤੇ ਪਾਨੀ ਦੇ ਦੁਖੋਂ ਹੀ ਲੋਕ ਓਨਾਂ ਨੂੰ ਛਡ ਛਡ ਕੇ ਨਸ ਜਾਂਦੇ ਸਨ, ਸਗੋਂ ਆਦਮੀ ਤਾਂ ਇਕ ਪਾਸੇ ਰਹੇ ਜੰਗਲੀ ਜਾਨਵਰ ਬੀ ਨਹੀਂ

ਸਨ ਰਹਿ ਸਕਦੇ ਹੁੰਦੇ। ਬਿਨਾਂ ਜੰਗਲੀ ਰੁਖਵਣ ਤੇ ਅੱਕਾਂ ਦੇ ਹੋਰ ਕੁਝ ਬੀ ਨਹੀਂ ਸੀ ਹੁੰਦਾ ਤੇ ਕੇਵਲ ਵਣਾਂ ਦੀਆਂ ਪੀਲੂ ਤੇ ਲੁਟ ਮਾਰ ਨਾਲ ਹੀ ਕੋਈ ਕੋਈ ਜੰਗਲੀ ਕੌਮਾਂ ਗੁਜ਼ਾਰਾ ਕਰਿਆ ਕਰਦੀਆਂ ਸਨ, ਜਿਨ੍ਹਾਂ ਨੇ ਕਣਕ ਆਦੀ ਅੰਨਾਂ ਦਾ ਮੂੰਹ ਕਦੇ ਨਹੀਂ ਸੀ ਵੇਖਿਆ। ਏਸੇ ਕਰਕੇ ਓਹ ਲੁਟ ਮਾਰ ਥੀਂ ਬਿਨਾਂ ਹੋਰ ਕੰਮ ਹੀ ਨਹੀਂ ਸਨ ਜਾਣਦੇ ਹੁੰਦੇ। ਪਰ ਜਦ ਥੋਂ ਏਹ ਸੁਭਾਗ ਗੌਰਮਿੰਟ ਨਿਆਇਕਾਰ ਆਈ ਹੈ ਇਸਨੇ ਬੜੀ ਹੀ ਸੋਚ ਵਿਚਾਰ ਨਾਲ ਵਡੀ ਵਡੀ ਦੂਰੋਂ ਨਦੀਆਂ ਵਿਚੋਂ ਬਹੁਤ ਸਾਰਾ ਪੈਸਾ ਖਰਚ ਕੇ ਤੇ ਖੇਚਲਾਂ ਨੂੰ ਝੱਲਕੇ ਨਹਿਰਾਂ ਕਢੀਆਂ ਤੇ ਵਡੇ ਵਡੇ ਲੰਮੇਂ ਚੌੜੇ ਸੈਂਕੜੇ ਕੋਹਾਂ ਦੇ ਜੰਗਲਾਂ ਵਿਚ ਚੱਪੇ ਚੱਪੇ ਉਤੇ ਪਾਣੀ ਫੇਰ ਕੇ ਓਹ ਮੌਜ ਬਹਾਰ ਕਰ ਵਿਖਾਈ ਹੈ ਕਿ ਜਿੱਥੇ ਕਦੇ ਅੰਨ ਆਦਿਕ ਦਾ ਨਾਮ ਨਹੀਂ ਸੀ ਸੁਨਿਆ ਜਾਂਦਾ ਓਥੇ ਹੁਣ ਇਕ ਪਾਸੇ ਤਾਂ ਹਜਾਰਾਂ ਲੱਖਾਂ ਨਹੀਂ ਸਗੋਂ ਕ੍ਰੋੜਾਂ ਮਣਾਂ ਅੰਨ ਹੋ ਰਿਹਾ ਹੈ ਜਿਸਨੂੰ ਵੇਖਕੇ ਜੱਟ ਲੋਕ ਮਾਲਾ ਮਾਲ ਹੋ ਰਹੇ ਤੇ ਕੈਂਠੇ ਚੌਂਕੀਆਂ ਦੀ ਗਲਾਂ ਵਿਚ ਠਹਿ ਠਹਿ ਹੋ ਰਹੀ ਹੈ ਤੇ ਘੋੜੀਆਂ ਤੇ ਮਹੀਆਂ ਘਰਾਂ ਵਿਚ ਖੁਰਲੀਆਂ ਦਾ ਸਿੰਗਾਰ ਬਣ ਰਹੀਆਂ ਹੈਨ। ਜੋ ਲੋਕ ਅੰਨ ਨੂੰ ਤਰਸਦੇ ਹੁੰਦੇ ਸਨ ਅਜ ਓਹ ਸਰਦਾਰ ਤੇ ਨਵਾਬ ਸਦਾ ਰਹੇ ਹੈਨ ਤੇ ਸਰਕਾਰ ਦਰਬਾਰ ਵਿਚ ਇੱਜ਼ਤ ਪਾ ਰਹੇ ਹੈਨ। ਦੂਜਾ ਜਿਨ੍ਹਾਂ ਥਾਵਾਂ ਵਿਚ ਅੱਕ ਤੇ ਜੰਡ ਛਿੱਛਰੇ ਵਣ ਆਦੀ ਹੀ ਦਿਸਦੇ ਸਨ ਉਨ੍ਹਾਂ ਥਾਵਾਂ ਵਿਚ ਚੰਗੇ ਚੰਗੇ ਬਾਗ ਬਗੀਚੇ ਤੇ ਅੰਬ ਅਨਾਰ ਆਦਿਕ ਲਹਿ ਲਹਿ ਕਰ ਰਹੇ ਹੈਨ, ਜਿਨ੍ਹਾਂ ਦੀ ਵੱਟਕ ਨਾਲ ਲੋਕਾਂ ਦੇ ਖੀਸੇ ਭਰ ਰਹੇ ਹੈਨ, ਜੇਕਰ ਏਨਾਂ ਗੱਲਾਂ ਦਾ ਸਬੂਤ ਲੈਣਾ ਹੋਵੇ ਤਾਂ ਜਰਾ ਜੇਠ ਹਾੜ ਦੇ ਮਹੀਨੇ ਵਿਚ ਗੋਜਰਾ ਲਾਇਲਪੁਰ ਟੋਭਾ ਟੇਕ ਸਿੰਘ ਆਦਕ ਮੰਡੀਆਂ ਵਿਚ ਜਾਕੇ ਬਾਰ ਦੀ ਸੈਲ ਕਰਨੀ ਚਾਹੀਦੀ ਹੈ ਕਿ ਕਿਸਤਰਾਂ ਨਾਲ ਸਰਕਾਰ ਦੀ ਕਿਰਪਾ ਦਾ ਸਿੱਟਾ ਤੇ ਨਹਿਰਾਂ ਦਾ ਫਲ ਦਾਣਾ ਏਨ੍ਹਾਂ ਮੰਡੀਆਂ

ਵਿਚ ਦਿਸਦਾ ਹੈ। ਸਾਨੂੰ ਚਾਹੀਦਾ ਹੈ ਕਿ ਅਪਨੇ ਸੁਖਾਂਨੂੰ ਸੁਖੀ ਸੁਖੀ ਭੋਗਦੇ ਹੋਏ ਸਦਾ ਹੀ ਅਕਾਲ ਪੁਰਖ ਵਾਹਿਗੁਰੂ ਅਗੇ ਬੇਨਤੀ ਕਰੀਏ ਕਿ ਐਸੀ ਨਿਆਂਇਕਾਰ ਤੇ ਪਰਜਾ ਪਾਲਕ ਗੌਰਮਿੰਟ ਜੋ ਦੇਸ ਦਾ ਹਿਤ ਤੇ ਜੀਵਾਂ ਨੂੰ ਸੁਖਦਾਤੀ ਹੈ ਸਦਾ ਲਈ ਸਾਡੇ ਦੇਸ ਉਤੇ ਹਥ ਰੱਖੇ ਤੇ ਏਸੇ ਤਰਾਂ ਨਹਿਰਾਂ ਜਾਰੀ ਕਰਕੇ ਦੇਸ ਨੂੰ ਸੁਖ ਦੇਂਦੀ ਤੇ ਸੁਰਜੀਤ ਕਰਦੀ ਰਹੇ। ਨਿਕੇ ਨਿਕੇ ਮੁੰਡੇ ਕੁੜੀਓ! ਆਓ ਅਸੀ ਮਿਲਕੇ ਅਪਨੇ ਬਾਦਸ਼ਾਹ ਦਾ ਏਸਤਰਾਂ ਜੱਸ ਗਾਵੀਏ:—

ਸਵੈਯਾ

ਦੇਸ ਅਸਾਡਾ ਹੈਸੀ ਪਹਿਲਾਂ, ਬੜਾ ਵਿਰਾਨ ਦਿਸਾਂਦਾ।
ਬੀਆਬਾਨ ਤੇ ਜੰਗਲ ਹੁੰਦਾ, ਕਈ ਹਜਾਰ ਕੋਹਾਂ ਦਾ।
ਪਾਣੀ ਬਾਝੋਂ ਲੋਕ ਤਰਸਦੇ, ਦੇਸ ਛੱਡਕੇ ਨਸਦੇ।
ਪਾਣੀ ਵਾਲੇ ਦੂਜੇ ਦੇਸਾਂ, ਦੇ ਵਿਚ ਜਾਕੇ ਵਸਦੇ।
ਅੱਕ ਛਿਛਰੇ ਜੰਡ ਕਰੀਰਾਂ, ਵਣਾਂ ਨਾਲ ਜੋ ਭਰਿਆ।
ਪੀਲੂੰ ਡੇਲੇ ਬੇਰ ਦਿਸਾਂਦੇ, ਹੋਰ ਨ ਕਾਰਜ ਸਰਿਆ।
ਗਿੱਦੜ ਤੇ ਬਘਿਆੜ ਜੰਗਲੀ, ਸੋ ਬੀ ਮਰਨ ਤਿਹਾਏ॥
ਨਜਰ ਨ ਆਵੇ ਪਾਨੀ ਕਿਧਰੇ, ਸੌ ਕੋਹਾਂ ਵਿਦਕਾਏ।
ਦੇਸ ਮਾਲਵਾ ਸਾਰਾ ਖਾਲੀ, ਖਾਲੀ ਬਾਰ ਸਬਾਈ।
ਰਹਿ ਨਹੀਂ ਸਕਦਾ ਕੋਈ ਉਥੇ, ਏਹ ਵਡੀ ਕਠਨਾਈ।
ਭਾਗ ਦੇਸ ਦੇ ਜਾਗੇ ਆਕੇ, ਗੌਰਮਿੰਟ ਏਹ ਆਈ।
ਨਦੀ ਨਾਲਿਆਂ ਹੁਕਮ ਜੁ ਕੀਤਾ, ਸੇਵਾ ਕਰੋ ਬਨਾਈ।
ਨਹਿਰਾਂ ਕੱਢ ਚਲਾਈਆਂ ਸਾਰੇ, ਦੇਸਾਂ ਦੇ ਵਿਚਕਾਰੇ।
ਜਿਸ ਕਰ ਹੋਈ ਅਬਾਦੀ ਚੰਗੀ, ਲੋਕਾਂ ਕਾਜ ਸੁਵਾਰੇ।
ਜਿਥੇ ਹੈਸੀ ਜੰਗਲ ਪਹਿਲਾਂ, ਹੁਣ ਤੇ ਮੌਜ ਬਹਾਰਾਂ
ਅੰਨ ਦਾਣੇ ਦੀ ਕਮੀ ਨ ਕੋਈ, ਲੋਕ ਸੁਖੀ ਕਰ ਕਾਰਾਂ।
ਡੇਲੇ ਪੀਲੂੰ ਜਿਥੇ ਖਾਂਦੇ, ਦੁਖ ਵਿਚ ਸਮਾ ਬਿਤਾਈ।
ਹੁਣ ਤਾਂ ਉਥੇ ਕਣਕਾਂ ਵਾਲੀ, ਕਮੀ ਨਾਂ ਦਿਸੇ ਕਾਈ।
ਕਪੜਾ ਮਿਲੇ ਨ ਜਿਥੇ ਪਹਿਲਾਂ, ਨੰਗੇ ਲੋਕ ਰਹਾਂਦੇ।

ਲੱਠਾ ਖਾਸਾ ਮਲਮਲ ਪਾਕੇ, ਕੈਂਠੇ ਹੁਣ ਖੜਕਾਂਦੇ।
ਘੋੜੇ ਹਿਣਕਣ ਘਰ ਘਰ ਉਤੇ, ਬਨੀ ਆਨ ਸਰਦਾਰੀ
ਗੌਰਮਿੰਟ ਦੀ ਕਿਰਪਾ ਕੇਵਲ, ਸਾਨੂੰ ਦਿਸੇ ਸਾਰੀ।
ਗੌਰਮਿੰਟ ਨੇ ਜੋ ਸੁਖ ਦਿਤੇ, ਦੇਸ ਅਸਾਡੇ ਆਕੇ।
ਆਖ ਨ ਸਕੇ ਸਾਰੇ ਕੋਈ, ਵਿੱਦਵਾਨ ਬੀ ਗਾਕੇ।
ਜੰਗਲ ਸਾਰੇ ਦੂਰ ਹੋ ਗਏ, ਨਹਿਰਾਂ ਮੌਜ ਲਗਾਈ।
ਨਦੀ ਨਾਲਿਆਂ ਹੁਕਮ ਮਨਕੇ, ਪਸੀ ਸੇਵ ਕਮਾਈ।
ਬਾਗ ਬਗੀਚੇ ਦਿੱਸਣ ਸੋਹਣੇ, ਹਰੀ ਭਰੀ ਗੁਲਜ਼ਾਰਾਂ
ਏਹ ਸਭ ਨਹਿਰਾਂ ਕਿਰਪਾ ਹੋਈ, ਗੌਰਮਿੰਟ ਉਪਕਾਰਾਂ।
ਪੁਰਖ ਅਕਾਲ ਅਗਾੜੀ ਸਾਡੀ, ਸਦਾ ਬੇਨਤੀ ਐਸੀ।
ਗੌਰਮਿੰਟ ਏਹ ਸਾਡੇ ਉਤੇ, ਕਿਰਪਾ ਕਰਦੀ ਜੈਸੀ।
ਸਭ ਲੋਕਾਂ ਦੇ ਉਤੇ ਐਸੀ, ਗੌਰਮਿੰਟ ਰਹਿ ਭਾਈ।
ਸਦਾ ਕੀਰਤੀ ਗੌਰਮਿੰਟ ਦੀ, ਪ੍ਰਜਾ ਮੂੰਹ ਤੋਂ ਗਾਈ।

## ਸੜਕਾਂ

ਸੜਕਾਂ ਵੱਲੋਂ ਤਾਂ ਪੁਰਾਣੇ ਸਮਜਾਂ ਵਿਚ ਸਾਡੇ ਦੇਸ ਦੀ ਓਹ ਹਾਲਤ ਸੀ ਕਿ ਚੁਪ ਹੀ ਭਲੀ ਹੈ, ਜਨਾਨੀਆਂ ਤਾਂ ਇਕ ਪਾਸੇ ਰਹੀਆਂ ਸਗੋਂ ਆਦਮੀ ਬੀ ਅਕੱਲਾ ਦੁਕੱਲਾ ਦੁਕੋਹੀ ਦਕੋਹੀ ਨਹੀਂ ਸੀ ਜਾ ਸਕਦਾ, ਕਿਉਂਕਿ ਰਸਤੇ ਦੇ ਨਾ ਹੋਣ ਕਰਕੇ ਲੁੱਟੇ ਜਾਣ ਦਾ ਡਰ ਹੁੰਦਾ ਸੀ, ਜੇ ਏਸ ਹਲਜੋਂ ਬਚ ਜਾਵੇ ਤਾਂ ਰਾਹ ਥੋਂ ਭੁੱਲਕੇ ਖਰਾਬ ਹੋਣ ਦਾ ਖਤਰਾ ਸੀ; ਤੀਜਾ ਮਾਰ ਖੋਰੇ ਜਾਨਵਰਾਂ ਦੇ ਭੈ ਕਰਕੇ ਜਾਣਾ ਔਖਾ ਹੁੰਦਾ ਸੀ, ਦੂਰ ਦੁਰਾਡੇ ਪੈਂਡੇ ਵਿਚ ਤਾਂ ਬਿਨਾਂ ਵੱਡੀ ਜਮਾਤ ਦੇ ਲੋਕ ਘਰ ਥੋਂ ਬਾਹਰ ਪੈਰ ਨਹੀਂ ਸਨ ਪਾਉਂਦੇ ਹੁੰਦੇ। ਓਨਾਂ ਸਮਿਆਂ ਦੇ ਬਾਦਸ਼ਾਹਾਂ ਦੀ ਹਾਲਤ ਜੋ ਆਪ ਡਾਕ ਦੇ ਪ੍ਰਸੰਗ ਵਿਚ ਹੀ ਪੜ੍ਹ ਆਏ ਹੋ ਕਿ "ਫੀਰੋਜ਼ਸ਼ਾਹ ਪਾਤਸ਼ਾਹ ਨਗਰ ਠਟੇ ਤੋਂ

ਜਦੋਂ ਹਾਰ ਖਾਕੇ ਗੁਜਰਾਤ ਨੂੰ ਤੁਰਿਆ ਤਾਂ ਕਾਠੀਆਵਾੜਕਛ ਦੇ ਜੰਗਲ ਵਿਚ ਹੀ ਰਾਹ ਦੇ ਨਾ ਹੋਣ ਕਰਕੇ ਛੇ ਮਹੀਨੇ ਫੌਜ ਸਣੇ ਖਰਾਬ ਹੁੰਦਾ ਫਿਰਿਆ ਤੇ ਕਿਧਰੇ ਰਾਹ ਨਾ ਲਭਾ। ਹੁਣ ਏਸ ਪ੍ਰਸੰਗ ਨੂੰ ਪੜ੍ਹਕੇ ਸੱਜਨ ਪੁਰਖ ਵਿਚਾਰ ਸਕਦੇ ਹੈਨ ਕਿ ਜਦ ਬਾਦਸ਼ਾਹਾਂ ਦੀ ਜੋ ਦੇਸ ਦੇ ਵਾਲੀ ਤੇ ਰਾਖੇ ਸਨ ਏਹ ਹਾਲਤ ਸੀ ਤਾਂ ਪਰਜਾ ਦਾ ਕੀ ਹਾਲ ਹੋਵੇਗਾ । ਪਰ ਅਜ ਕਲ ਸਾਡੀ ਸਰਕਾਰ ਨਿਆਇਕਾਰ ਗੁਣ ਭੰਡਾਰ ਨੇ ਸੜਕਾਂ ਬਣਾ ਕੇ ਐਸਾ ਸੁਖਾਲ ਕਰ ਦਿਤਾ ਹੈ ਕਿ ਕਦੇ ਅੰਨ੍ਹਾ ਆਦਮੀ ਬੀ ਇਕ ਥਾਂ ਤੋਂ ਸੜਕ ਫੜਕੇ ਤੁਰ ਪਏ ਤਾਂ ਬਿਨਾਂ ਕਿਸੇ ਤਰਾਂ ਦੀ ਤੰਗੀ ਜਾਂ ਹੀਲ ਹੁੱਜਤ ਦੇ ਆਪਣੇ ਟਿਕਾਣੇ ਜਿਥੇ ਉਸਨੇ ਪੁਜਣਾ ਹੋਵੇ ਪੁਜ ਪਏਗਾ;ਨਾਲ ਹੀ ਸੜਕਾਂ ਉਤੇਇਕ ਇਕ ਮੀਲ ਉਤੇ ਪੱਥਰ ਦੇ ਤਖਤੇ ਗੱਡੇ ਹੋਏ ਹੈਨ ਜਿਨ੍ਹਾਂ ਉਤੇ ਅੰਗ੍ਰੇਜ਼ੀ, ਉਰਦੂ, ਗੁਰਮੁਖੀ, ਵਿਚ ਅਗਲੇ ਪਿਛਲੇ ਪਾਸੇ ਦਾ ਪਤਾ ਤੇ ਵਿਥ ਨਾਮ ਪੂਰਾ ਪੂਰਾ ਲਿਖਜਾ ਹੋਇਆ ਹੈ, ਜਿਸ ਕਰਕੇ ਲਿਖੇ ਪੜ੍ਹੇ ਆਦਮੀ ਤੀਵੀਂ ਮਰਦਾਂ ਨੂੰ ਤਾਂ ਕੋਈ ਕਿਸੇ ਕੋਲੋਂ ਪੁਛਣ ਦੀ ਲੋੜ ਹੀ ਨਹੀਂ ਰਹਿੰਦੀ ਤੇ ਦੂਜੇ ਜੋ ਅਨਪੜ੍ਹ ਹੈਨ ਓਹ ਭੀ ਇਕ ਵੇਰ ਕਿਸੇ ਕੋਲੋਂ ਪੁਛਕੇ ਸੜਕ ਫੜ ਲੈਣ ਤਾਂ ਟਿਕਾਣੇ ਪੁਜਣ ਤੀਕੁਰ ਓਨਾਂ ਨੂੰ ਭੀ ਕਿਸੇ ਥੋਂ ਪੁਛਣ ਦੀ ਲੋੜ ਨਹੀਂ ਰਹਿੰਦੀ। ਫੇਰ ਗਰਮੀ ਦੇ ਦਿਨਾਂ ਵਿਚ ਲੋਕਾਂ ਦੇ ਅਰਾਮ ਵਾਸਤੇ ਸਰਕਾਰ ਨੇ ਸੜਕਾਂ ਦੇ ਆਲੇ ਦੁਆਲੇ ਬਿਰਛ ਏਸਤਰਾਂ ਲਾਏ ਹੋਏ ਹੈਨ ਜਿਸਤਰਾਂ ਕਿਸੇ ਵੱਡੇ ਲਾਟ ਦੀ ਆਉ ਭਗਤ ਵਿਚ ਸਕੂਲਾਂ ਦੇ ਮੁੰਡੇ ਹਥਾਂ ਵਿਚ ਹਰੀਆਂ ੨ ਝੰਡੀਆਂ ਫੜ ਕੇ ਕਤਾਰਾਂ ਕਤਾਰਾਂ ਬਨਾਈ ਖਲੋਤੇ ਹੁੰਦੇ ਹੈਨ ਤੇ ਆਪਣੇ ਮਾਲਕ ਦਾ ਜੱਸ ਕਰਦੇ ਹੈਨ, ਏਸੇ ਤਰਾਂ ਸੜਕਾਂ ਦੇ ਆਲੇ ਦੁਆਲੇ ਏਹ ਬਿਰਛ ਸਾਰੇ ਚਹਿ ਚਹਿ ਕਰਦੇ ਤੇ ਗਰਮੀਆਂ ਦੇ ਸਮੇਂ ਥੱਕੇ ਮਾਂਦੇ ਲੋਕਾਂ ਨੂੰ ਸੁਖ ਦੇਂਦੇ ਤੇ ਧੁਪ ਥੋਂ ਬਚਾਉਂਦੇ ਹੋਏ ਸਾਡੀ ਸਰਕਾਰ ਨਿਆ-ਇਕਾਰ ਦੇ ਰਾਜ ਦੀ ਪ੍ਰਬਲਤਾ ਤੇ ਅਟੱਲਤਾ ਦੀ ਪਰਤੱਖ

ਵਧਾਈ ਦੇ ਰਹ ਤੇ ਲੋਕਾਂ ਨੂੰ ਸ਼ਾਂਤੀ ਪੁਜਾਕੇ ਏਹ ਸਿਖਜਾ ਦੇ ਰਹੇ ਹੈਨ ਕਿ ਜਿਸਤਰਾਂ ਅਸੀ ਅਪਣੀ ਛਾਂ ਨਾਲ ਧੁਪ ਦੇ ਸੜੇ ਹੋਏ ਲੋਕਾਂ ਨੂੰ ਠੰਢ ਪਾਕੇ ਧੀਰਜ ਸੜਕ ਦੇ ਆਸਰੇ ਟਿਕਾਣੇ ਪੁਜਾ ਰਹੇ ਹਾਂ, ਏਸੇ ਤਰਾਂ ਸਾਡੀ ਸਰਕਾਰ ਨੇ ਜ਼ੁਲਮ ਰੂਪੀ ਗਰਮੀ ਵਿਚੋਂ ਲੋਕਾਂ ਨੂੰ ਕੱਢਕੇ ਨਿਆਇ ਰੂਪੀ ਸੜਕ ਦੇ ਆਸਰੇ ਅਪਨੇ ਮਨੋਰਥਾਂ ਰੂਪੀ ਟਿਕਾਣੇ ਪੁਜਾ ਰੱਖਿਆ ਹੈ। ਏਸ ਲਈ ਸਾਨੂੰ ਸਾਰੇ ਹੀ ਵਡੇ ਛੋਟੇ ਜੀਵਾਂ ਨੂੰ ਲੋੜੀਦਾ ਹੈ ਕਿ ਅਪਣੀ ਸਰਕਾਰ ਦੇ ਗੁਣਾਂ ਨੂੰ ਚੇਤੇ ਕਰਕੇ ਅਕਾਲ ਪੁਰਖ ਵਾਹਿਗੁਰੂ ਅਗੇ ਏਸ ਤਰਾਂ ਬੇਨਤੀ ਕਰੀਏ:-

[ ਛੰਦ ]

ਪੁਰਖ ਅਕਾਲ ਜਗਤ ਦੇ ਵਾਲੀ, ਤੇਰੀ ਕ੍ਰਿਪਾ ਭਈ ਅਪਾਰ।
ਔਖੜ ਰਸਤੇ ਅਸਾਂ ਛੁਡਾਏ, ਗੌਰਮਿੰਟ ਸਾਡੀ ਸਰਕਾਰ।
ਸਿੱਧੀ ਸੜਕਾਂ ਖੂਬ ਬਨਾਕੇ, ਕੈਸਾ ਕੀਤਾ ਪਰ ਉਪਕਾਰ।
ਅਗਲਾ ਪਿਛਲਾ ਪਤਾ ਦੱਸਜਾ, ਮੀਲ ਮੀਲ ਤੋਂ ਕਿਆਸਵਾਰ।
ਬਿਨਾਂ ਪੁਛਿਆਂ ਲੋਕ ਪੁੱਜਦੇ, ਖਾਸ ਟਿਕਾਣੇ ਲਵੋ ਵਿਚਾਰ।
ਕੰਢੇ ਕੰਢੇ ਰੁਖ ਲਗਾਏ, ਜੋ ਲੋਕਾਂ ਨੂੰ ਬਹੁ ਸੁਖ ਕਾਰ।
ਐਸਾ ਸੁਖ ਨਹੀਂ ਕਦੇ ਪੁੱਜਜਾ, ਪਿਛੇ ਦੇਸ ਅਸਾਡੇ ਭਾਰ।
ਸਗੋਂ ਲੁੱਟਕੇ ਜ਼ਾਲਮ ਲੋਕਾਂ, ਆਪੋਂ ਕਰਦੇ ਮੌਜ ਬਹਾਰ।
ਲੋਕਾਂ ਵਾਲੀ ਭੁਲ ਭੁਲੇਖੇ, ਕਦੇ ਨਹੀਂ ਸਨ ਕਰਦੇ ਸਾਰ।
**ਜਾਰਜ ਪੰਜਵੇਂ** ਦਾ ਹੈ ਕੈਸਾ, ਨਾਲ ਦੇਸਦੇ ਬਹੁਤ ਪਜਾਰ।
ਸੁਖ ਸਾਡੇ ਦੇ ਸਾਧਨ ਸੋਚੇ, ਦਿਨ ਤੇ ਰਾਤੀ ਕ੍ਰਿਪਾ ਧਾਰ॥
ਵਾਂਗ ਬੱਚਿਆਂ ਸਾਨੂੰ ਰਖੇ, ਏਹ ਜਿਸਦੀ ਹੈ ਉਤਮ ਕਾਰ।
ਏਸੇ ਕਰਕੇ ਪਰਜਾ ਸਾਰੀ, ਰਾਤ ਦਿਨੇ ਹੈ ਸ਼ੁਕਰ ਗੁਜ਼ਾਰ।
ਪੁਰਖ ਅਕਾਲ ਅਗਾੜੀ ਸਾਡੇ, ਐਸੀ ਐਸੀ ਬਿਨੈ ਪੁਕਾਰ।
ਪਾਤਸ਼ਾਹ ਸਾਡੇ ਦੀ ਉਮਰਾ, ਲੰਮੀ ਕਰਨੀ ਹੇ। ਕਰਤਾਰ।
ਸੁਖੀ ਰਖਾਵੇ ਪਰਜਾ ਅਪਣੀ, ਰਾਜ ਨੀਤ ਦਾ ਕਰੇ ਵਿਹਾਰ।
ਲੋਕਾਂ ਨੂੰ ਸੁਖ ਜਿਵੇਂ ਪੁਜਾਵੇ, ਤਿਉਂ ੨ ਲੋਕੀ ਜਾਨਾਂ ਵਾਰ।

ਸਿਰਦਾ ਸਾਹਿਬ ਲੋਕ ਜਾਣਕੇ, ਜਾਨ ਦੇਨ ਨੂੰ ਖੜੇ ਤਿਆਰ ।
ਏਸ ਰਾਜ ਤੇ ਨੁਕਤਾ ਚੀਨੀ, ਜੋ ਕਰਦਾ ਸੋ ਔਗਣ ਹਾਰ ।
ਪਿਛਲੇ ਸਮਜਾਂ ਨਾਲ ਟਾਕਰਾ, ਕਰਕੇ ਵੇਖਣ ਨਹੀਂ ਗਵਾਰ ।
ਕਦੇ ਨਾ ਸੁਖ ਦਾ ਸਾਹ ਆਉਂਦਾ, ਕਰਦੇ ਰਹਿੰਦੇ ਹਾਹਾ ਕਾਰ ।
ਅੱਜ ਅਸਾਨੂੰ ਦੁੱਖ ਨਾ ਕੋਈ, ਸੁਖੀ ਵਸਦੇ ਪੁਰਖਾ ਨਾਰਿ ।
ਅਪਣੇ ਨੀਂਦੇ ਸੌਂਦੇ ਉਠਦੇ, ਖਤਰੇ ਖੌਫ ਮਨਾਂ ਥੋਂ ਬਾਰ ।
ਜਗਤ ਪਜਾਰਾ ਮਿੱਤ੍ਰ ਮੇਰਾ, ਬਾਦਸ਼ਾਹ ਦਾ ਸੇਵਾਦਾਰ ।
ਜਦੋਂ ਤੀਕ ਮੈਂ ਰਹਾਂ ਜੀਵੰਦਾ, ਸਦਾ ਉਸਦਾ ਆਗਜ਼ਾਕਾਰ
ਜਿਸਨ ਪ੍ਰੇਰ ਲਿਖਾਈ ਮੈਥੋਂ, ਏਹ ਪੋਥੀ ਹਿਰਦੇ ਹਿਤਧਾਰ ।
ਗੁਣ ਗਾਵੇ ਸੋ ਪਾਤਸ਼ਾਹ ਦੇ, ਕਦੇ ਨਾਂ ਚਿਤੋਂ ਬਹੇ ਵਿਸਾਰ ।
ਪਰਜਾ ਸਾਰੀ ਜਾਰਜ ਪੰਜਵੇਂ ਨਾਮ ਉੱਪਰੋਂ ਸਦ ਬਲਿਹਾਰ ।



## ਰੇਲ

ਏਸ ਗੌਰ ਮਿੰਟ ਦੀ ਅਮਲਦਾਰੀ ਵਿਚ ਸਾਨੂੰ ਹਰਇਕ ਚੀਜ਼ ਵਧ ਤੋਂ ਵਧ ਹੀ ਮਿਲੀ ਹੈ, ਕਿਸ ਕਿਸ ਦਾ ਹਾਲ ਦਸਿਆ ਜਾਵੇ, ਪਰ ਏਹ ਰੇਲ ਜੋ ਗੌਰਮਿੰਟ ਦੀ ਤੁਫੈਲ ਸਾਡੇ ਨਸੀਬ ਹੋਈ ਹੈ ਏਹ ਤਾਂ ਇਕ ਸਭਨਾ ਚੀਜ਼ਾਂ ਨਾਲੋਂ ਅਨੋਖੀ ਤੇ ਵੱਡੀ ਹੀ ਗੁਣਕਾਰ ਚੀਜ਼ ਲੱਭੀ ਹੈ, ਕਿਉਂਕਿ ਪੁਰਾਣੇ ਸਮਿਆਂ ਵਿਚ ਲੋਕ ਜਦੋਂ ਕਿਤੇ ਗੰਗਾ ਆਦਕਾਂ ਉਤੇ ਜਾਂਦੇ ਸਨ ਤਾਂ ਘਰ ਵਾਲਿਆਂ ਕੋਲੋਂ ਰੋ ਰੋ ਕੇ ਤੁਰਦੇ ਹੁੰਦੇ ਸਨ, ਕਿ ਖਬਰੇ ਮੁੜਕੇ ਜੀਂਵਦੇ ਆਉਣਾ ਹੈ ਕਿ ਨਹੀਂ, ਕਿਉਂਕਿ ਰਸਤਾ ਬਹੁਤ ਲੰਮਾ ਹੁੰਦਾ ਸੀ ਤੇ ਰਾਹ ਵਿਚ ਜੰਗਲ ਹੋਣ ਕਰਕੇ ਚੋਰ ਡਾਕੂਆਂ ਦਾ ਤੇ ਮਾਰ ਖੋਰੇ ਜਾਨਵਰਾਂ ਦਾ ਡਰ ਹਰ ਵੇਲੇ ਬਨਿਆ ਰਹਿੰਦਾ ਸੀ, ਫੇਰ ਤੁਰਨ ਵੇਲੇ ਨਾਲ ਪੰਜੀਰੀ ਜਾਂ ਕੋਈ ਹੋਰ ਚੀਜ਼ ਪੰਦਰਾਂ ਵੀਹ ਸੇਰ ਬਨਾ ਕੇ ਬੁਚਕੀ ਬੰਨ੍ਹ ਲੈਂਦੇ ਸਨ, ਕਿਉਂਕਿ ਰਾਹ ਵਿਚ ਖਾਨ ਵਾਲੀ

ਚੀਬਾਂ ਦਾ ਮਿਲਨਾ ਔਖਾ ਹੁੰਦਾ ਸੀ । ਪ੍ਰਦੇਸ ਉਨਾਂ ਦਿਨਾਂ ਵਿਚ ਵਡੇ ਤੋਂ ਵੱਡਾ ਲੋਕਾਂ ਨੇ ਏਹ ਮੰਨਿਆ ਹੋਇਆ ਸੀ,ਜੈਸੇ ਇਸ ਪੰਜਾਬੀ ਅਖਾਵਤ ਵਿਚੋਂ ਸਾਬਤ ਹੁੰਦਾ ਹੈ"ਉਨਾਂ ਮੁਹਾਰਾਂ ਲੰਮੀਆਂ ਜਾਣਾ ਵਜੀਰਾਬਾਦ" ਭਾਵ ਕੀ ਵਜੀਰਾਬਾਦ ਦਾ ਸਫਰ ਬਹੁਤ ਲੰਮਾਂ ਜਾਣਦੇ ਹੁੰਦੇ ਸਨ, ਪਰ ਹੁਣ ਏਸ ਰੇਲ ਦੀ ਕਿਰਪਾ ਨਾਲ ਇਕ ਛੋਟਾ ਜੈਸਾ ਬੱਚਾ ਜਾਂ ਕੋਈ ਇਸਤ੍ਰੀ ਸੈਂਕੜੇ ਨਹੀਂ ਭਾਵੇਂ ਹਜਾਰਾਂ ਕੋਹਾਂ ਉਤੇ ਜਾਣਾ ਲੋੜੇ ਤਾਂ ਬਿਨਾਂ ਹੀ ਕਿਸੇ ਰੋਕ ਟੋਕ ਤੇ ਤੰਗੀ ਦੇ ਪੁੱਜ ਜਾਏ ਤੇ ਅਪਨੇ ਮਨੋਰਥ ਨੂੰ ਸਿਧ ਕਰ ਲਵੇ। ਜੈਸੇ ਮੈਂ ਏਸ ਰੇਲ ਦੀ ਪਕਿਆਈ ਲਈ ਇਕ ਭੈਣ ਦਾ ਪ੍ਰਸੰਗ ਸੁਨਾਉਂਦਾ ਹਾਂ ਕਿ "ਸ੍ਰੀ ਅੰਮ੍ਰਤਸਰ ਜੀ ਵਿਚੋਂ ਇਕ ਸਿੰਘ ਵਲੈਤ ਵਿਚ ਪੜ੍ਹਾਈ ਕਰਨ ਲਈ ਗਿਆ ਤੇ ਬਹੁਤ ਚਿਰ ਉਸਨੂੰ ਉਥੇ ਰਹਿਣਾ ਪਿਆ ਜਿਸ ਕਰਕੇ ਉਸਨੇ ਅਪਨੀ ਸਿੰਘਨੀ (ਤੀਵੀਂ) ਨੂੰ ਉਥੇ ਸੱਦਿਆ, ਤਦ ਉਸਦੀ ਤੀਵੀਂ ਏਥੋਂ ਤੁਰਕੇ ਅਕੱਲੀ ਹੀ ਵਲੈਤ ਪੁਜੀ ਤੇ ਛੇ ਮਹੀਨੇ ਉਥੇ ਰਹਿਕੇ ਮੁੜ ਅੰਮ੍ਰਤਸਰ ਜੀ ਆ ਗਈ।" ਹੁਣ ਆਪ ਸਾਰੇ ਭੈਣਾਂ ਤੇ ਭਰਾ ਵਿਚਾਰ ਸਕਦੇ ਹੋ ਕਿ ਏਹ ਏਤਨਾ ਲੰਮਾਂ ਸਫਰ ਏਸ ਅਕੱਲੀ ਭੈਣ ਨੇ ਕਿਸਤਰਾਂ ਕਰ ਲਿਆ ਤੇ ਰਾਜੀ ਖੁਸ਼ੀ ਕਿਸੇ ਚੋਰੀ ਚਿਕਾਰੀ ਦੇ ਬਿਨਾਂ ਅਪਨੇ ਘਰ ਆ ਗਈ, ਏਹ ਕੇਵਲ ਏਸ ਰੇਲ ਦੀ ਹੀ ਕਿਰਪਾ ਹੈ, ਕੈਸਾ ਸੁਖਾਲ ਏਸ ਰੇਲ ਨੇ ਕਰ ਦਿਤਾ ਹੈ। ਦੂਜਾ ਏਸਦੀ ਕਿਰਪਾ ਨਾਲ ਕਿਸੇ ਦੇਸ ਵਿਚ ਕਾਲ ਦੇ ਸਤਾਏ ਹੋਏ ਲੋਕ ਭੁਖ ਦੇ ਦੁਖ ਨਾਲ ਨਹੀਂ ਮਰ ਸਕਦੇ, ਕਿਉਂਕਿ ਪੁਰਾਣੇ ਸਮਿਆਂ ਵਿਚ ਪੰਜਾਹ ਕੋਹ ਉਤੇ ਚੰਗਾ ਸੁਕਾਲ ਹੋਵੇ ਤਾਂ ਦੂਜੇ ਥਾਂ ਕਾਲ ਕਰਕੇ ਲੋਕ ਮਰਦੇ ਹੁੰਦੇ ਸਨ, ਪਰ ਸੁਕਾਲ ਵਾਲੇ ਥਾਂ ਦੇ ਲੋਕ ਕਿਸੇ ਤਰਾਂ ਦੁਖੀਆਂ ਦੀ ਖਬਰ ਨਹੀਂ ਸਨ ਲੈ ਸਕਦੇ। ਪਰ ਅਜ ਕਲ ਜਿਸ ਦੇਸ ਵਿਚ ਪਤਾ ਲਗੇ ਕਿ ਕਾਲ ਪੈ ਗਿਆ ਹੈ, ਤਾਂ ਝਟ ਪਟ ਹੀ ਪੰਜਾਬ ਵਿਚੋਂ ਲੱਖਾਂ ਮਣਾਂ ਦਾਣਾ ਉਥੇ ਪੁਜ ਜਾਂਦਾ ਹੈ,ਸਾਡਾ ਦੇਸ ਪੰਜਾਬ ਅੰਨ

ਦਾਣੇ ਦੀ ਜੇਕਰ ਖਾਣ ਆਖਜਾ ਜਾਵੇ ਤਾਂ ਕੋਈ ਝੂਠ ਨਹੀਂ, ਸਗੋਂ ਅਸੀ ਏਹ ਗੱਲ ਬੀ ਵਡੇ ਜੋਰ ਨਾਲ ਆਖ ਸਕਦੇ ਹਾਂ ਕਿ ਜੇ ਕਿਤੇ ਜਾਪਾਨ ਅਮਰੀਕਾ ਆਦਿਕ ਦੇਸਾਂ ਵਿਚ ਬੀ ਕਾਲ ਪੈ ਜਾਵੇ, ਤਾਂ ਸਾਡੀ ਸਰਕਾਰ ਤਤਕਾਲ ਲੱਖਾਂ ਮਣਾਂ ਅੰਨ ਉਥੇ ਪੁਜਾ ਦੇਂਦੀ ਹੈ। ਇਕ ਹੋਰ ਬੀ ਗੱਲ ਹੈ ਕਿ ਜੇ ਕਿਤੇ ਦੂਰ ਦੇਸ ਸਰਹੱਦ ਉੱਤੇ ਕੋਈ ਰਾਜ ਧ੍ਰੋਹੀ ਝਗੜਾ ਫਸਾਦ ਕਰ ਦੇਣ ਤਾਂ ਸਰਕਾਰ ਬੜੀ ਛੇਤੀ ਜਰੂਰੀ ਗੱਡੀਆਂ ਛਡਕੇ ਅਪਣੀ ਨਿਮਕ ਹਲਾਲ ਫੌਜ ਨਾਲ ਉਨਾਂ ਦੀ ਧੌਨ ਦੋ ਦਿਨਾਂ ਵਿਚ ਹੀ ਭੰਨ ਦੇਂਦੀ ਹੈ। ਕੀ ਮਜਾਲ ਹੈ ਕਿਸੇ ਦੀ ਕਿ ਲਹਿੰਦੇ ਥੋਂ ਚੜ੍ਹਦੇ ਤੀਕੁਰ ਚੂੰ ਕਰ ਸਕੇ। ਏਹ ਰੇਲ ਇਕ ਐਸਾ ਹਥਿਆਰ ਸਾਡੀ ਗੌਰਮਿੰਟ ਨੇ ਜਾਰੀ ਕੀਤਾ ਹੈ ਕਿ ਦੋ ਦਿਨਾਂ ਵਿਚ ਦੂਰ ਦੂਰ ਦੇਸਾਂ ਨੂੰ ਜੇਕਰ ਆਪ ਵਿਚ ਦੀ ਜੋੜਕੇ ਇਕ ਕਰਨਾ ਹੋਵੇ ਤਾਂ ਸਾਡੀ ਸਰਕਾਰ ਬੜੀ ਹੀ ਸੁਖਾਲੀ ਕਰ ਸਕਦੀ ਹੈ। ਸਗੋਂ ਸਾਨੂੰ ਸਾਰੀਆਂ ਖੂਬੀਆਂ ਵੱਲ ਵੇਖ ਕੇ ਏਹ ਮੰਨਣਾ ਪੈਂਦਾ ਹੈ ਕਿ ਸਿਆਣੇ ਲੋਕ ਜੋ ਆਖਿਆ ਕਰਦੇ ਹੈਨ ਕਿ ਪਾਤਸ਼ਾਹ ਛੋਟਾ ਖੁਦਾ ਹੁੰਦਾ ਹੈ; ਸੋ ਅਸੀ ਰੇਲ ਦੇ ਕੰਮ ਨੂੰ ਵੇਖਕੇ ਤਾਂ ਸਚਮੁਚ ਹੀ ਏਹ ਗੱਲ ਆਖਣੋਂ ਨਹੀਂ ਰੁਕ ਸਕਦੇ, ਸਗੋਂ ਵਡੇ ਜੋਰ ਨਾਲ ਏਹ ਆਖਨ ਨੂੰ ਤਿਆਰ ਹਾਂ ਕਿ ਸਾਡਾ ਪਾਤਸ਼ਾਹ ਛੋਟਾ ਖੁਦਾ ਜਰੂਰ ਹੈ, ਇਸ ਵਿਚ ਕੋਈ ਬੀ ਸ਼ੰਕਾ ਨਹੀਂ, ਕਿਉਂਕਿ ਜੈਸੇ ਪ੍ਰਮੇਸਰ ਸਾਰੇ ਜੀਵਾਂ ਦੀ ਖਬਰ ਇਕ ਸਾਰ ਲੈਂਦਾ ਹੈ ਏਸੇ ਤਰਾਂ ਸਾਡਾ ਪਾਤਸ਼ਾਹ ਬੀ ਸਾਰੇ ਦੇਸ ਵਿਚ ਜਿਥੇ ਜਿਥੇ ਆਪਣੀ ਹਕੂਮਤ ਹੈ ਉਥੇ ਹੀ ਨਹੀਂ ਸਗੋਂ ਦੂਜੇ ਦੇਸਾਂ ਵਿਚ ਬੀ ਵੇਲੇ ਕੁਵੇਲੇ ਜੀਵਾਂ ਦੀ ਖਬਰ ਅੰਨ ਆਦਕ ਦੀ ਸਹੈਤਾ ਕਰਕੇ ਲੈ ਲੈਂਦਾ ਹੈ। ਦੂਜਾ ਜੈਸੇ ਪ੍ਰਮੇਸ਼ਰ ਦਾ ਏਹ ਨੇਮ ਹੈ ਕਿ ਜੀਵਾਂ ਦੇ ਕਰਮਾਂ ਅਨੁਸਾਰ ਕਿਸੇ ਨੂੰ ਵਧ ਕਿਸੇ ਨੂੰ ਘਟ ਪ੍ਰਾਰਬਧ ਭੋਗ ਦੇਂਦਾ ਹੈ, ਏਸੇ ਤਰਾਂ ਸਾਡੀ ਸਰਕਾਰ ਨੇ ਬੀ ਰੇਲ ਵਿਚ ਵਖੋ ਵਖਰੇ ਦਰਜ ਬਨਾ ਰਖੇ ਹੈਨ

ਕਿ ਜੋ ਕੋਈ ਜਿਤਨੇ ਪੈਸੇ ਖਰਚ ਕਰੇ ਓਸੇ ਤਰਾਂ ਦੀ ਗੱਡੀ ਵਿਚ ਚੜ੍ਹ ਸਕਦਾ ਹੈ, ਕੋਈ ਅਗੋਂ ਉਜਰ ਜਾਂ ਹੀਲ ਹੁਜਤ ਨਹੀਂ ਕਰ ਸਕਦਾ ਫੇਰ ਜਿਸ ਤਰਾਂ ਜੀਵਾਂ ਨੂੰ ਅਕਾਲ ਪੁਰਖ ਦੀ ਆਗਿਆ ਅਨੁਸਾਰ ਅਪਨੀ ਉਮਰ ਭੋਗਕੇ ਸੰਸਾਰ ਉਤੋਂ ਤੁਰ ਜਾਣਾ ਪੈਂਦਾ ਹੈ ਓਸੇ ਤਰਾਂ ਰੇਲ ਉਤੇ ਸਵਾਰ ਹੋਕੇ ਜੀਵ ਅਪਨੇ ਅਪਨੇ ਟਿਕਟਾਂ ਦਾ ਪੈਂਡਾ ਪੂਰਾ ਕਰਕੇ ਉਤਰ ਜਾਂਦੇ ਹਨ, ਕੋਈ ਇਕ ਪੈਰ ਵੀ ਅਗੇ ਨਹੀਂ ਜਾ ਸਕਦਾ। ਮੂਲ ਮਦਾ ਏਹ ਕਿ ਅਸੀ ਰੇਲ ਦੇ ਰੰਗ ਢੰਗ ਤੇ ਵਰਤਾਉ ਨੂੰ ਵੇਖਕੇ ਏਹ ਨਿਸਚਾ ਕਰ ਸਕਦੇ ਹਾਂ ਕਿ ਸਰਮਚਹੀ ਸਾਡਾ ਪਾਤਸ਼ਾਹ ਛੋਟਾ ਖੁਦਾ ਹੈ। ਅਸੀ ਸਦਾ ਹੀ ਵਾਹਿਗੁਰੂ ਪਾਸ ਬੇਨਤੀ ਕਰਦੇ ਹਾਂ ਕਿ ਸਾਡੇ ਪਾਤਸ਼ਾਹ ਜੈਸੇ ਨਿਆਇਕਾਰ ਤੇ ਗੁਣ ਭੰਡਾਰ ਪਰਜਾ ਦਾ ਪਿਆਰ ਕਰਨ ਵਾਲੇ ਦੀ ਉਮਰ ਲੰਮੀ ਹੋਵੇ ਤੇ ਸੁਖ ਸੁਖਾਂ ਨਾਲ ਅਪਨੀ ਪਰਜਾ ਨੂੰ ਏਸੇ ਤਰਾਂ ਸੁਖ ਪੁਜੌਂਦਾ ਹੋਯਾ ਤਖਤ ਤਾਜਦੀ ਸੋਭਾ ਤੇ ਸ਼ਾਨ ਸ਼ੌਕਤਨੂੰਵਧਾਈ ਰਖੇ ਅਰ ਅਕਾਲ ਪੁਰਖ ਆਪਦੇ ਰਾਜ ਭਾਗ ਨੂੰ ਅਟਲਤਾ ਬਖਸ਼ੇ। ਸਾਰੇ ਮੁੰਡੇ ਕੁੜੀਆਂ ਰਲਕੇ ਆਪਣੇ ਪਾਤਸ਼ਾਹ ਦੇ ਸਿਰ ਨੂੰ ਏਸ ਤਰਾਂ ਅਸੀਸਾਂ ਦਿਓ ਤੇ ਖੁਸ਼ੀ ਖੁਸ਼ੀ ਆਪਦ ਰਾਜ ਬ੍ਰਿਧੀ ਲਈ ਗੀਤ ਗਾਵੋ:-

ਡੇਓਢ

ਜੋ ਸੁਖ ਸਾਨੂੰ ਪਾਤਸ਼ਾਹ ਨੇ ਦਿਤੇ ਨੇ ਕਰਤਾਰਾ,ਨਾਲਪਿਆਰਾ
ਕੌਣ ਕਹੇ ਕਿਸੇ ਮੂੰਹ ਥੋਂ ਸਾਰੇਕੈਸੇਜੀਵ ਵਿਚਾਰਾ,ਕੈਹਣੇਹਾਰਾ।
ਛੋਟੇ ਵੱਡੇ ਸਭ ਜੀਵਾਂ ਦੀ ਇਕ੍ਰਸਾਰ ਕਰ ਸਾਰਾ.ਭੇਦਨਿਵਾਰ
ਰਾਤ ਦਿਨੇ ਸਭ ਲੋਕੋ ਕਰਦੇ ਪਾਤਸ਼ਾਹ ਜੈ ਕਾਰਾ, ਸੌ ਸੌ ਵਾਰ
ਏਸ ਰੇਲ ਨੇ ਮੌਜ ਬਨਾਈ ਦੂਰਦੂਰ ਲੈ ਜਾਵੇ,ਢਿੱਲ ਨਲਾਵੇ
ਸੈ ਕੋਹਾਂ ਦਾ ਪੈਂਡਾ ਹੋਵੇ ਦੋ ਘੰਟੇ ਕਰ ਆਵੇ, ਅਸਾਂ ਪੁਜਾਵੇ
ਅੱਗ ਪਾਨੀਦੀ ਖੇਡਬਨਾਈ ਵੇਖੇ ਸੋ ਬਿਸਮਾਵੇ,ਧਨ ਧਨਗਾਵੇ
ਜਿਤਨਾਖਰਚ ਵਧੇਰੇ ਕਰਦਾਓਤਨਾ ਹੀਸੁਖਪਾਵੇ,ਜੋਰਕ੍ਰਧਾਵੇ
ਪਿਛੇ ਹੁੰਦਾ ਜਾਣਾ ਔਖਾ ਪੈਂਡੇ ਦੀ ਕਠਨਾਈ, ਸਹੀ ਨ ਜਾਂਦੀ

ਖਰਚ ਬੰਨ੍ਹਣਾ ਪੱਲੇ ਪੈਂਦਾ ਜੋਰ ਸਤੇ ਵਿਚ ਖਾਈ, ਸਮਾਂ ਬਤਾਈ
ਏਹ ਗਲਾਂ ਸਭ ਦੂਰ ਕੀਤੀਆਂ ਗੋਵਿੰਦ ਸੁਖਦਾਈ, ਪਜਾਰ ਲਗਾਈ
ਤ੍ਰੀਵੀਂ ਮੁੰਡਾ ਜੇ ਚੜ੍ਹ ਜਾਵੇ, ਖਤਰਾ ਖੌਫ ਨ ਕਾਈ, ਸੁਣ ਲੌ ਭਾਈ
ਦੇਣ ਅਸੀਸਾਂ ਮੁੰਡੇ ਕੁੜੀਆਂ ਪੜ੍ਹ ਵਿਦ੍ਯਾ ਸੁਖ ਪਾਈ, ਮੌਜ ਉਡਾਈ
ਪਾਤਸ਼ਾਹ ਰਹਿ ਸਦਾ ਸਲਾਮਤ ਮੰਗਣ ਹਥ ਉਠਾਈ, ਮੂੰਹ ਤੋਂ ਗਾਈ
'ਜਾਰਜ ਪੰਜਵਾਂ' ਵਾਲੀ ਸਾਡਾ ਜਿਸ ਨੇ ਤਰਸ ਕਮਾਈ; ਨੀਤ ਚਲਾਈ
ਪਰਜਾ ਕਹੇ ਸਦਾ ਸਿਰ ਸਾਡੇ ਉਤੇ ਹਥ ਰਖਾਈ, ਪਾਲੇ ਸਾਈ



## ਦਸਤਕਾਰੀ

ਇਕ ਐਸੀ ਚੀਜ਼ ਹੈ ਕਿ ਜਿਸ ਨਾਲ ਆਦਮੀ ਹਥਾਂ ਦੀ ਮਿਹਨਤ ਕਰਦਾ ਹੋਇਆ ਕੱਖਾਂ ਤੋਂ ਲਖ ਤੇ ਕੌਡੀਆਂ ਤੋਂ ਲਾਲ ਬਣਾ ਸਕਦਾ ਹੈ, ਏਸੇ ਹੀ ਰਸਾਇਣ ਨਾਲ ਜਾਪਾਨ ਨੇ ਕਾਇਆਂ ਪਲਟੀ ਹੈ, ਏਹੋ ਖੂਬੀ ਅਮਰੀਕਾ, ਫਰਾਂਸ, ਜਰਮਨ, ਆਦਿਕਾਂ ਨੂੰ ਮਾਲਾਮਾਲ ਕਰੀ ਬੈਠੀ ਹੈ ਤੇ ਸਾਡੇ ਵਾਲੀ ਸ਼ਹਨਸ਼ਾਹ ਦਾ ਮੁਲਕ ਇੰਗਲਸਤਾਨ ਤਾਂ ਏਸ ਦਾ ਘਰ ਹੀ ਅਜ ਕਲ ਬਨ ਰਿਹਾ ਹੈ, ਏਸੇ ਖੂਬੀ ਨੇ ਹਿੰਦੁਸਤਾਨ ਨੂੰ ਪੁਰਾਣੇ ਸਮੇਂ ਵਿਚ ਸ੍ਵਰਗ ਬਨਾ ਰਖਿਆ ਸੀ, ਪਰ ਅਜ ਕਲ ਕਿਸੇ ਐਸੀ ਨੀਂਦ ਵਿਚ ਏਹ ਦੇਸ ਹਿੰਦੁਸਤਾਨ ਸੁਤਾ ਕਿ ਦਸਤਕਾਰੀ ਵਲੋਂ ਮੂਲੋਂ ਹੀ ਡਿਗ ਪਿਆ ਤੇ ਏਥੋਂ ਤੀਕਰ ਏਸ ਰਸਾਇਣ ਨੂੰ ਗਵਾ ਬੈਠਾ ਕਿ ਚੀਜ਼ਾਂ ਦਾ ਬਨਾਉਣਾ ਤਾਂ ਇਕ ਪਾਸੇ ਰਿਹਾ ਸਗੋਂ ਉਨਾਂ ਦੇ ਨਾਮ ਭੀ ਭੁਲ ਗਏ, ਕਿਉਂਕਿ ਜਦ ਅਸੀ ਦੂਜੇ ਦੇਸਾਂ ਦੀ ਦਸਤਕਾਰੀ ਨਾਲ ਹਿੰਦੁਸਤਾਨੀ ਦਸਤਕਾਰੀ ਨੂੰ ਵਿਚਾਰ ਰੂਪ ਤਕੜੀ ਵਿਚ ਪਾਕੇ ਤੋਲਨ ਲਗਦੇ ਹਾਂ ਤਾਂ ਏਸਦਾ ਪਲਾ ਉਨਾਂ ਦੇ ਟਾਕਰੇ ਵਿਚ ਬਹੁਤ ਹੌਲਾ ਜਾਪਦਾ ਹੈ, ਜੈਸੇ ਕਿ ਅਸੀ ਆਪਣੇ ਦੇਸ ਦੇ

ਪੁਰਾਣੇ ਸੰਦ ਜ਼ਿਮੀਂਦਾਰੀ ਦੇ ਵੇਖਦੇ ਹਾਂ ਤਾਂ ਪਤਾ ਲਗਦਾ ਹੈ ਕਿ ਹਲ, ਖੂਹ ਦਾ ਹਰਟ, ਚੱਕੀ, ਗੱਡਾ, ਚਰਖਾ ਇਤਿਆਦਿਕ ਚੀਜ਼ਾਂ ਸਾਰੀਆਂ ਹੀ ਪੁਰਾਣੇ ਪੁਸਤਕਾਂ ਤੋਂ ਸਿਧ ਹੁੰਦਾ ਹੈ ਕਿ ਮਹਾਰਾਜ ਰਾਮ ਚੰਦ੍ਰ ਜੀ ਦੀ ਹਕੂਮਤ ਦੇ ਵੇਲੇ ਥੋਂ ਬਣੀਆਂ ਚਲੀਆਂ ਆਉਂਦੀਆਂ ਹੈਨ ਕਿਸੇ ਨੂੰ ਬੀ ਅਜ ਤੀਕ ਏਹ ਫੁਰਨਾ ਨਹੀਂ ਫੁਰਿਆ ਕਿ ਹਲ ਨੂੰ ਐਸਾ ਬਨਾਇਆ ਜਾਵੇ ਜੋ ਦੋ ਬੌਲਦ ਤੇ ਇਕ ਆਦਮੀ ਨਾਲ ਇਕ ਸਿਆੜ ਦੀ ਥਾਂ ਦੋ ਤਿੰਨ ਸਿਆੜ ਕਢ ਸੱਕੇ ਜਾਂ ਗੱਡਾ ਜੋ ਸਚ ਮੁਚ ਹੀ ਜ਼ਮੀਨ ਵਿਚ ਗਡਿਆ ਹੋਇਆ ਹੈ ਉਸਨੂੰ ਹੌਲਾ ਕੀਤਾ ਜਾਵੇ ਜਾਂ ਉਸਦੀ ਸ਼ਕਲ ਐਸੀ ਬਦਲੀ ਜਾਵੇ ਜਿਸ ਨਾਲ ਬੌਲਦਾਂ ਨੂੰ ਖਿੱਚਨ ਵਿਚ ਭਾਰਾ ਨਾ ਲੱਗੇ ਤੇ ਕੰਮ ਬੀ ਬਹੁਤਾ ਦੇਵੇ। ਹੋਰ ਤਾਂ ਕਿਧਰੇ ਰਿਹਾ ਅਜ ਤੀਕਰ ਪਾਇਦਾਨ ਬੀ ਕੋਈ ਨਹੀਂ ਲਾ ਸਕਿਆ, ਜਿਸ ਕਰਕੇ ਉਸਦੇ ਉਤੇ ਚੜ੍ਹਨ ਵਿਚ ਹੀ ਸੁਖਾਲ ਹੋ ਜਾਵੇ। ਏਹੋ ਹਾਲ ਚੱਕੀ ਦਾ ਹੈ ਕਿ ਵਿਚਾਰੀਆਂ ਤੀਵੀਆਂ ਅੱਧੀ ਰਾਤ ਤੋਂ ਲੈਕੇ ੯ ਬਜੇ ਤੀਕ ਬਾਹਵਾਂ ਮਾਰਦੀਆਂ ਤੇ ਲਹੂ ਪਾਣੀ ਇਕ ਕਰਕੇ ਮਸਾਂ ੧੫ ਸੇਰ ਜਾਂ ੨੦ ਸੇਰ ਆਟਾ ਤਿਆਰ ਕਰਦੀਆਂ ਹੈਨ, ਖੂਹ ਦਾ ਹਰਟ ਹੈ ਤਾਂ ਉਸਦੀ ਏਹਨਾਂ ਨਾਲੋਂ ਬੀ ਹਾਲਤ ਗਿਰੀਹੋਈਹੈ ਕਿ ੨੪ ਘੰਟੇ ਚਾਰ ਬੌਲਦ ਤੇ ਚਾਰ ਆਦਮੀ ਮਰਦੇ ਰਹਿਣ, ਤੇ ਪਾਲਾ ਸਰਦੀਗਰਮੀ ਸਹਾਰਕੇ ਮਸਾਂ ਛੇ ਸੱਤ ਕਨਾਲ ਪੈਲੀ ਗਿੱਲੀ ਕਰਦੇ ਹੈਨ। ਹੁਨ ਏਨਾਂ ਦੇ ਟਾਕਰੇ ਉਤੇ ਦੂਜੇ ਦੇਸ਼ਾਂ ਵਿਚ ਹਲ ਐਸੇ ਤਿਆਰ ਹੋਏ ਹੈਨ ਕਿ ਇੱਕੋ ਵੇਰ ਚਾਰ ੨ ਸਿਆੜ ਚੀਰੇ ਜਾਂਦੇ ਹਨ, ਇਕ ਆਦਮੀ ਤੇ ਦੋ ਬੌਲਦ ਸੁਖਾਲੇ ਹੀ ਦੋ ਘੁਮਾਉਂ ਵਿਚ ਹਲ ਫੇਰ ਲੈਂਦੇ ਹੈਨ, ਖੂਹ ਹੈ ਤਾਂ ਬਿਨਾਂ ਹੀ ਬੌਲਦਾਂ ਦੇ ਹਵਾ ਥੋਂ ਕੰਮ ਲੈਕੇ ਚਲਾਇਆ ਗਿਆ ਹੈ, ਚਰਖੇ ਐਸੇ ਬਣੇ ਹਨ ਕਿ ਆਪ ਤੋਂ ਆਪ ਹੀ ਕਲਾ ਦੇ ਜ਼ੋਰ ਮਣਾਂ ਮੂੰਹੀ ਸੂਤ ਕੱਤਦੇ ਹਨ, ਕਿਸੇ ਤੀਵੀਂ ਦੇ ਪੂਣੀਆਂ ਵੱਟਣ ਦੀ ਲੋੜ ਨਹੀਂ॥

ਗੱਡਾ ਹੈ ਤਾਂ ਐਸਾ ਵਖਰੇ ਢੰਗ ਦਾ ਹੀ ਤਿਆਰ ਹੋਯਾ ਹੈ ਕਿ ਬਿਨਾਂ ਬੌਲਦਾਂ ਤੋਂ ਇਕ ਆਦਮੀ ਉਤੇ ਬੈਠਾ ਵਾ ਵਰੋਲੇ ਵਾਂਗ ਭਜਾਈ ਫਿਰਦਾ ਹੈ ਜਿਨ੍ਹਾਂ ਨੂੰ ਸਾਡੇ ਲੋਕ ਵੇਖ ਵੇਖ ਕੇ ਮੋਟਰਕਾਟ ਮੋਟਰਕਾਟ ਆਖਦੇ ਹੋਏ ਸਾਰਾ ਸਾਰਾ ਦਿਨ ਮਗਰ ਸ਼ੁਦਾਈਆਂ ਵਾਂਗ ਲੱਗੇ ਫਿਰਦੇ ਤੇ ਚਕ੍ਰਿਤ ਹੋ ਰਹਿੰਦੇ ਹਨ ਤੇ ਅਪਨੇ ਦੇਸ ਦੀ ਪੁਰਾਣੀ ਦਸਤਕਾਰੀ ਤੋਂ ਭੁੱਲਕੇ ਬਹੁਤ ਦੂਰ ਪਏ ਹੋਣ ਕਰਕੇ ਸਗੋਂ ਸ਼ਰਮਿੰਦੇ ਨਹੀਂ ਹੁੰਦੇ, ਏਹੋ ਕਾਰਨ ਹੈ ਕਿ ਹੋਰ ਦੇਸ ਦਿਨੋਂ ਦਿਨ ਅਗੇ ਨੂੰ ਵਧ ਰਹੇ ਹਨ ਤੇ ਹਿੰਦੁਸਤਾਨ ਪਿਛੇ ਨੂੰ ਚਲਿਆ ਜਾ ਰਿਹਾ ਸੀ, ਪਰ ਉਸ ਅਕਾਲ ਪੁਰਖ ਪ੍ਰਮਾਤਮਾ ਦੀ ਕਿਰਪਾ ਨਾਲ ਸਾਡੀ ਨਿਆਇਕਾਰ ਤੇ ਪਰਜਾ ਦਾ ਪਿਆਰ ਕਰਨ ਵਾਲੀ ਗੌਰ-ਮਿੰਟ ਨੇ ਫੇਰ ਨਿਮਾਣੇ ਤੇ ਦਿਨੋਂ-ਦਿਨ ਹੇਠਾਂ ਨੂੰ ਜਾਂਦੇ ਦੇਸ ਦੀ ਬਾਂਹ ਫੜੀ, ਜਿਸਦੀ ਦਿਆਲਤਾ ਨਾਲ ਹੁਣ ਫੇਰ ਕੁਛ ਦਸਤਕਾਰੀ ਨੇ ਫੇਰਾ ਪਾਉਣਾ ਅਰੰਭਿਆ ਹੈ, ਕਿਉਂਕਿ ਸਾਡੀ ਸਰਕਾਰ ਤਥਾ ਹੀ ਅਨਸਾਰ ਵਰਤੀ ਰਾਜੇ ਮਹਾ-ਰਾਜੇ ਸਾਹਿਬਾਨ ( ਜਿਨ੍ਹਾਂ ਵਿਚੋਂ ਅਸੀਂ ਸ੍ਰੀ ਮਾਨ ਰਾਜਾ ਸਾਹਿਬ ਬੜੋਦਾ ਤੇ ਸ੍ਰੀ ੧੦੮ਹਜ਼ੂਰ ਮਹਾਰਾਜਾ ਸਾਹਿਬ ਪਟਿ-ਆਲਾ ਹੋਨਹਾਰ ਨੌਜਵਾਨ ਜੀ ਆਦਿਕਾਂ ਨੂੰ ਮੋਹਰੀ ਆਖੇ ਬਿਨਾਂ ਨਹੀਂ ਰਹਿ ਸਕਦੇ ) ਦਿਨੇ ਰਾਤ ਸਿਰਤੋੜ ਜਤਨ ਕਰ ਰਹੇ ਹੈਨ ਕਿ ਕਿਸੇਤਰਾਂ ਹਿੰਦੁਸਤਾਨ ਵਿਚ ਮੁੜਕੇ ਨਵੇਂ ਸਿਰੇ ਓਹ ਪੁਰਾਣੀ ਦਸਤਕਾਰੀ ਦਾ ਪ੍ਰਚਾਰ ਕੀਤਾ ਜਾਵੇ, ਜਿਸਦਾ ਸਬੂਤ ਕਈ ਹੀ ਸਕੂਲ ਵਿਦਯਾ ਦੇ ਖੋਲਕੇ ਦਿਤਾ ਜਾ ਰਿਹਾ ਹੈ ਕਿਉਂਕਿ ਵਿਦਯਾ ਦਸਤਕਾਰੀ ਦਾ ਸੱਜਾ ਅੰਗ ਹੈ ਬਿਨਾਂ ਵਿਦਯਾ ਦੇ ਦਸਤਕਾਰੀ ਨੂੰ ਹਥ ਆਦਮੀ ਨਹੀਂ ਪਾ ਸਕਦਾ।ਪ੍ਰਤੱਖ ਹੀ ਦਸਤਕਾਰੀ ਦੇ ਲਾਭ ਨੂੰ ਹਰਇਕ ਆ-ਦਮੀ ਭਾਵੇਂ ਅਨਪੜ੍ਹ ਬੀ ਹੋਵੇ ਵੇਖ ਸਕਦਾ ਹੈ, ਜਿਹਾਕ ਪਹਿਲਾਂ ਸਾਡੇ ਆਦਮੀ ਜਿਸ ਕੰਮ ਨੂੰ ਪੰਜ ਜਾਂ ਛੇ ਵਰੇ ਜਤਨ ਨਾਲ ਕਰ ਸਕਦੇ ਸਨ ਅਜ ਕਲ ਕਲਾ ਦੇ ਜੋਰ ਓਹ ਕੰਮ

ਇਕ ਨਿੱਕਾ ਜਿਹਾ ਬੱਚਾ ਬੜਾ ਸੁਖਾਲਾ ਪੂਰਾ ਕਰ ਸਕਦਾ ਹੈ, ਜੈਸੇ ਪਹਿਲਾਂ ਇਕ ਦਰਜੀ ਜੋ ਵਡਾ ਚਤੁਰ ਤੇ ਸਿਆਣਾ ਹੁੰਦਾ ਸੀ ਮਸਾਂ ਮਸਾਂ ਸਾਰੇ ਦਿਨ ਵਿਚ ਸੂਈ ਮਾਰਕੇ ਇਕ ਕੁੜਤਾ ਤਿਆਰ ਕਰਦਾ ਸੀ ਤਾਂ ਉਸਦੀ ਬੜੀ ਬਹਾਦਰੀ ਮੰਨੀ ਜਾਂਦੀ ਸੀ, ਪਰ ਹੁਣ ਮਸ਼ੀਨਾਂ ਦੇ ਹੋਣ ਕਰਕੇ ਓਹੋ ਦਰਜੀ ਸਾਰੇ ਦਿਨ ਵਿਚ ਫਿਰਦਿਆਂ ਤੁਰਦਾ ਸਹਜ ਸੁਭਾਵ ਹੀ ਘਟ ਤੋਂ ਘਟ ਸੱਤ ਕੁੜਤੇ ਤਿਆਰ ਕਰ ਸਕਦਾ ਹੈ ਤੇ ਉਤਨਾ ਥਕਦਾ ਬੀ ਨਹੀਂ, ਫੇਰ ਵਾਧਾ ਏਹ ਹੈ ਕਿ ਪਹਿਲੀ ਜੋ ਹਥ ਦੀ ਸੁਆਈ ਸੀ ਓਹ ਬੜੀ ਹੀ ਮੋਟੀ ਤੇ ਭੱਦੀ ਵਿੰਗੀ ਟੇਢੀ ਹੁੰਦੀ ਸੀ ਪਰ ਅਜ ਕਲ ਦੀ ਸੁਵਾਈ ਬੜੀ ਬਰੀਕ ਤੇ ਸਾਫ ਸੋਹਣੀ ਹੁੰਦੀ ਹੈ ਏਥੋਂ ਤਕ ਕਿ ਕਪੜੇ ਦੇ ਨਾਲ ਰਲਕੇ ਤੋਪਾ ਜਾਪਦਾ ਹੀ ਨਹੀਂ, ਏਸੇ ਤਰਾਂ ਜੁਤੀਆਂ ਦੀ ਸੁਵਾਈਹੈ ਜੋ ਸਾਡੇ ਮੋਚੀ ਮਸਾਂ ਦਿਨ ਵਿਚ ਇਕ ਖੱਲਾ ਜਿਹਾ ਤਿਆਰ ਕਰਦੇਸਨ ਜੋ ਪਾਉਣ ਵਾਲੇ ਨੂੰ ਬੜਾ ਹੀ ਦੁਖ ਦੇਂਦੀ ਤੇ ਕਈ ਕਈ ਛਾਲੇ ਪੈਣ ਕਰਕੇ ਲੰਙਾ ਡੋਰੀਆ ਹੀ ਚਲਨਾ ਪੈਂਦਾ ਸੀ ਤੇ ਮੁਲ ਬੀ ਓਨਾਂ ਨੂੰ ਮਸਾਂ ਬਾਰਾਂ ਜਾਂ ਚੌਦਾਂ ਆਨੇ ਹੀ ਮਿਲਦਾ; ਵਧ ਤੋਂ ਵਧ ੧) ਮਿਲ ਜਾਂਦਾ, ਪਰ ਅਜ ਕਲਓਹ ਜੁਤੀਆਂ ਜੋ ਮਸ਼ੀਨਾਂ ਨਾਲ ਤਿਆਰ ਹੁੰਦੀਆਂ ਹੈਨ ੨) ਰੁਪਏ ਤੀਕਰ ਸਿਧੀ ਸਾਦੀ ਦਾ ਮਿਲ ਜਾਂਦਾ ਹੈ ਤੇ ਲੈਣ ਵਾਲਾ ਅਜੇ ਬੀ ਏਹੋ ਜਾਣਦਾਹੈ ਕਿ ਮੈਂ ਏਹ ਬੂਟ ਸਸਤਾ ਲਿਆਹੈ। ਜਿਤਨੇ ਵਿਚ ਓਹ ਇਕ ਜੁਤੀ ਤਿਆਰ ਹੁੰਦੀ ਸੀ ਉਤਨੇ ਚਿਰ ਵਿਚ ਏਹ ਦੋ ਸੁਖਾਲੀਆਂ ਹੀ ਹੋ ਸਕਦੀਆਂ ਹਨ ਤੇ ਸਵਾਈ ਬੀ ਸੋਹਣੀ ਤੇ ਬਰੀਕ ਹੋਣ ਕਰਕੇ ਪੈਰਾਂ ਨੂੰ ਜ਼ਰਾ ਬੀ ਦੁਖ ਨਹੀਂ ਪੁਜ ਸਕਦਾ, ਸਗੋਂ ਏਸ ਤਰਾਂ ਜਾਪਦਾ ਹੈ ਕਿ ਕਿਸੇ ਰੇਸ਼ਮੀ ਜਰਾਬ ਦੇ ਜੋੜੇ ਵਿਚ ਪੈਰ ਪਾਏ ਹੋਏ ਹੈਨ। ਚੱਕੀਆਂ ਤੋਂ ਸਾਡੇ ਲੋਕਾਂ ਨੇ ਬੇਸ਼ਕ ਖਰਾਸ ਬਨਾਏ ਪਰ ਓਹ ਐਸੇ ਪੰਜ ਪਹਾੜ ਭਾਰੇ ਬਨੇ ਕਿ ਸਾਰਾ ਦਿਨ ਚਾਰ ਬੌਲਦ ਤੇ ਚਾਰ ਆਦਮੀ ਮਰਚੇ ਰਹਿਣ ਤਾਂ ਮਸਾਂ ੪ ਮਣ ਆਟਾ ਤਿ-

ਆਦ ਕਰਨ, ਪਰ ਅਜ ਕਲ ਮਸ਼ੀਨਾਂ ਜੋ ਆਟਾ ਪੀਹਣ ਵਾਸਤੇ ਬਣੀਆਂ ਤੇ ਕੇਵਲ ਮਿਟੀ ਦੇ ਤੇਲ ਨਾਲ ਚੱਲਣ ਵਾਲੀਆਂ ਹੈਨ ਕੋਈ ਬੈਲਦਾਂ ਦੇ ਮਾਰਨ ਦੀ ਲੋੜ ਨਹੀਂ, ਇਕ ਦਿਨ ਵਿਚ ੩੦ ਮਣ ਆਟਾ ਤਿਆਰ ਕਰ ਸਕਦੀਆਂ ਹੈਨ, ਜਿਸਨੂੰ ਕੇਵਲ ਇਕ ਆਦਮੀ ਹੀ ਚਲਾ ਸਕਦਾ ਹੈ ਤੇ ਆਟਾ ਬੀ ਐਸਾ ਸੋਹਣਾ ਬਰੀਕ ਜੋ ਮੈਦੇ ਨੂੰ ਬੀ ਮਾਤ ਕਰਦਾ ਹੈ॥

ਏਸੇ ਤਰਾਂ ਜਰਾਬਾਂ ਨੂੰ ਲੈ ਲਵੋ ਜੇ ਸਾਡੀ ਇਕ ਛੋਟੀ ਜੇਸੀ ਲੜਕੀ ਬੀ ਘਰ ਵਿਚ ਬੈਠੀ ਅਪਨੇ ਪੜਦੇ ਅੰਦਰ ਮਸ਼ੀਨ ਚਲਾਉਂਦੀ ਰਹੇ ਤਾਂ ਓਹ ਬੀ ਤ੍ਰਿਕਾਲਾਂ ਨੂੰ ੧੬ ਜੋੜੇ ਸਾਜੇ ਹੀ ਤਿਆਰ ਕਰ ਸਕਦੀ ਹੈ ਜੋ ਪਹਿਲਾਂ ਹਥਾਂ ਨਾਲ ਮਸਾਂ ਦੋ ਦਿਨਾਂ ਵਿਚ ਇਕ ਜੋੜਾ ਬਣਾ ਸਕੀਦਾ ਸੀ, ਫੇਰ ਜੁਰਾਬਾਂ ਹੱਥਾਂ ਦੀਆਂ ਬਨੀਆਂ ਹੋਈਆਂ ਬੜੀਆਂ ਹੀ ਭੈੜੀ-ਆਂ ਤੇ ਮੋਟੀਆਂ ਹੁੰਦੀਆਂ ਸਨ ਓਨਾਂ ਦੇ ਟਾਕਰੇ ਉਤੇ ਅਜ ਕਲ ਮਸ਼ੀਨ ਦੀਆਂ ਬਨੀਆਂ ਹੋਈਆਂ ਬੜੀਆਂ ਸਾਫ ਤੇ ਸੁਥਰੀਆਂ ਹੁੰਦੀਆਂ ਹੈਨ।

ਸਭ ਤੋਂ ਵਧਕੇ ਦੇਸ ਨੂੰ ਧਾਰਮਕ ਤੇ ਵਿਹਾਰਕ ਜਾਂ ਮਾਇਕੀ ਹਾਲਤ ਦੇ ਸੁਧਾਰ ਦੁਆਰਾ ਅੱਗੇ ਨੂੰ ਤੋਰਨ ਵਾਲੀ ਚੀਜ਼ਾਂ ਦਾ ਇਕ ਛਾਪਾ ਖਾਨਾ ਬੀ ਅੰਗ ਹੈ ਕਿਉਂਕਿ ਜਦੋਂ ਤੀਕ ਦੂਰ ਨੇੜੇ ਦੀ ਖ਼ਬਰ ਸਾਡੇ ਕੰਨਾਂ ਵਿਚ ਨਾਂ ਪੁਜੇ ਉਤਨਾ ਚਿਰ ਅਸੀ ਕੁਝ ਬੀ ਨਹੀਂ ਕਰ ਸਕਦੇ, ਸੋ ਏਸ ਗਲ ਦੇ ਪੂਰਾ ਕਰਨ ਲਈ ਅਖ਼ਬਾਰਾਂ ਜਾਂ ਕਿਤਾਬਾਂ ਦੀ ਲੋੜ ਹੁੰਦੀ ਹੈ, ਸੋ ਪਹਿਲਾਂ ਸਾਡਾ ਦੇਸ ਏਸ ਗਲ ਵਲੋਂ ਤਾਂ ਮੂਲੋਂ ਹੀ ਦੂਰ ਸੀ, ਕਿਉਂਕਿ ਜੇ ਕਿਸੇ ਨੂੰ ਕਿਸੇ ਧਾਰਮਕ ਜਾਂ ਵੈਦਕ ਪਸਤਕ ਦੀ ਲੋੜ ਪੈਣੀ ਤਾਂ ਲਿਖਾਰੀ ਪਾਸੋਂ ਲਿਖਾਣਾ ਜੋ ਬੈਹੁਤ ਦਿਰ ਪਿਛੋਂ ੫੦੦) ੫੦੦) ਰੁਪਜਾ ਲਾਗਤ ਲਗਕੇ ਤਿਆਰ ਹੋਣਾ, ਜਿਸਦੇ ਅੱਖਰ ਬੜੇ ਹੀ ਭੈੜੇ ਤੇ ਵਿੰਗੇ ਚਿੱਬੇ ਜਿਹੇ ਹੋਣੇ, ਅਜ ਕਲ ਸਾਡੀ ਸਰਕਾਰ ਹਿਤਕਾਰ ਦੇ ਅਹਿਦ

ਵਿਚ ਪ੍ਰੇਸ ਦਾ ਕੰਮ ਐਸਾ ਜਾਰੀ ਹੋਇਆ ਹੈ ਕਿ ਜੋ ਪੁਸਤਕ ਇਕ ਵਰਹੇ ਵਿਚ ਤਿਆਰ ਹੋਕੇ ਤੇ ਭੈੜੇ ਭੈੜੇ ਅਖਰਾਂ ਨਾਲ ੫੦੦) ਨੂੰ ਮਿਲਦਾ ਹੁੰਦਾ ਸੀ ਓਹ ਇਕ ਮਹੀਨੇ ਵਿਚ ਤਿਆਰ ਹੋਕੇ ਤੇ ਬੜੇ ਸੋਹਣੇ ਘੇਰੇ ਦਾਰ ਅੱਖਰ ਰਖਦਾ ਹੋਇਆ ਕੇਵਲ ੬) ਰੁਪੱਏ ਨੂੰ ਮਿਲ ਜਾਂਦਾ ਹੈ ॥

ਏਹ ਸਾਰੀਆਂ ਖੂਬੀਆਂ ਜਿਨ੍ਹਾਂ ਵਿਚੋਂ ਅਸਾਂ ਏਵੇਂ ਨਾਂ ਮਾਤਰ ਨਮੂਨੇ ਦੇ ਤੌਰ ਉੱਤੇ ਦਸੀਆਂ ਹਨ ਦਸਤਕਾਰੀ ਦੀ ਬਰਕਤ ਹੈ, ਜਿਸ ਦਾ ਮੂੰਹ ਸਾਨੂੰ ਫੇਰ ਮੁੜਕੇ ਅਪਨੀ ਸਰਕਾਰ ਹਿਤਕਾਰ ਦੀ ਦਿਆਲਤਾ ਨਾਲ ਵੇਖਨਾਂ ਨਸੀਬ ਹੋਇਆ ਹੈ, ਜੋ ਰਾਤ ਦਿਨੇ ਸਾਡੀ ਭਲਾਈ ਵਾਸਤੇ ਅਪਨੇ ਅਨੁਸਾਰ ਵਰਤੀ ਰਾਜੇ ਮਹਾਰਾਜਿਆਂ ਨੂੰ ਭੀ ਨਾਲ ਮਿਲਾਕੇ ਦਸਤਕਾਰੀ ਦੇ ਵਾਧੇ ਲਈ ਜਤਨ ਕਰ ਰਹੀ ਹੈ। ਪਰ ਹੁਨ ਸਾਡਾ ਬੀ ਇਹ ਧਰਮ ਹੋਣਾ ਚਾਹੀਦਾ ਕਿ ਦੇਸ ਵਾਸੀ ਸਾਰੇ ਹੀ ਤੀਵੀਂ, ਮਰਦ, ਬੁੱਢੇ, ਬਚੇ ਧਨੀ, ਗ਼ਰੀਬ, ਲਿਖੇ ਪੜ੍ਹੇ ਅਨਪੜ੍ਹ ਆਦਿਕ ਮਿਲਕੇ ਇਕ ਜਾਨ ਹੋਕੇ ਅਪਨੀ ਸਰਕਾਰ ਤੇ ਰਾਜੇ ਮਹਾਰਾਜੇ ਸਾਹਿਬਾਨ ਦੀ ਕਿਰਪਾ ਤੋਂ ਲਾਭ ਉਠਾਉਨ ਦੀ ਖਾਤਰ ਏਸ ਸੁਭਾਗ ਰਸਾਇਣ ਦਸਤਕਾਰੀ ਦੇ ਵਾਧੇ ਲਈ ਦੁਮਰਦਾ ਮਾਰੀਏ, ਜਿਸ ਕਰਕੇ ਸਾਡਾ ਦੇਸ ਬੀ ਦਸਤਕਾਰੀ ਵਲੋਂ ਅਗੇ ਵਧਕੇ ਤੇ ਅਪਣੇ ਗੁਆਂਢੀ ਦੇਸਾਂ ਦੇ ਕੋਲ ਬੈਠਨ ਜੋਗਾ ਨਜਰ ਆਵੇ। ਜੇ ਹੁਣ ਬੀ ਅਸਾਂ ਏਸ ਸਰਕਾਰ ਦੀ ਕਿਰਪਾ ਨੂੰ ਵਿਸਾਰ ਦਿਤਾ ਤਾਂ ਫੇਰ ਕੋਈ ਅਜੇਹਾ ਸਮਾਂ ਸਾਨੂੰ ਲੱਭਨਾ ਔਖਾ ਜਾਪਦਾ ਹੈ। ਆਓ ਸਾਰੇ ਨਿੱਕੇ ਨਿੱਕੇ ਮੁੰਡੇ ਤੇ ਕੁੜੀਆਂ ਮਿਲਕੇ ਅਪਨੀ ਸਰਕਾਰ ਤੇ ਰਾਜੇ ਮਹਾਰਾਜਿਆਂ ਦੇ ਰਾਜ ਭਾਗ ਦੀ ਅਟੱਲਤਾ ਲਈ ਅਕਾਲਪੁਰਖ ਅਗੇ ਏਸ ਤਰਾਂ ਦੀਆਂ ਬੇਨਤੀਆਂ ਕਰੀਏ:-

ਛੰਦ-

ਸ੍ਰੀ ਕਰਤਾਰ ਜਗਤ ਦੇ ਵਾਲੀ, ਰਖਯਾ ਕਰਦਾ ਤੂੰ ਹਰ ਕਾਲ।
ਦਸਤਕਾਰੀ ਦੇ ਵਲੋਂ ਹੈਸੀ, ਦੇਸ ਅਸਾਡੇ ਮੰਦਾ ਹਾਲ।

ਚੀਜ਼ ਬਣੌਣੀ ਰਹੀ ਇਕਪਾਸੇ, ਨਾਮ ਭੀ ਭੁਲੇ ਸੁਸਤੀ ਨਾਲ।
ਗੱਡਾ ਚਕੀ ਹਰਟ ਖੂਹੇ ਦੇ, ਹਲ ਪੰਜਾਲੀ ਤੇ ਜੰਜਾਲ।
ਰਾਮ ਚੰਦ ਦੇ ਵੇਲੇ ਥੋਂ ਲੈ, ਏਹਨਾਂ ਦੀ ਹੈ ਇਕੋ ਚਾਲ।
ਜਵਾਨਵਾਧਾਕਰਿਆ ਕਿਸੇ ਨੇ, ਕਦੇਨਫੁਰਿਆਕਿਸੇਖਿਆਲ।
ਪਰ ਤੂੰ ਹਰਤਾ ਕਰਤਾ ਸਭਦਾ, ਕਰਦਾ ਚੰਗੀ ਤਰਾਂ ਸੰਭਾਲ।
ਗੌਰਮਿੰਟ ਦੇ ਹਥ ਅਸਾਡੀ, ਬਾਂਹ ਫੜਾਈ ਆਪ ਅਕਾਲ।
ਰਾਜੇ ਤੇ ਮਹਾਰਾਜੇ ਸਾਰੇ, ਤਿਸਅਨੁਸਾਰੀਗੁਰ ਦੇ ਲਾਲ।
ਦਸਤਕਾਰੀ ਨੂੰ ਵਾਧਾ ਦੇਵਨ, ਬਦਲੇ ਕਰਦੇ ਸਦਾ ਖਿਆਲ।
ਨਾਲ ਸਹਾਇਕਵਿਦਜਾਉਸਦੀ, ਪੜ੍ਹਨਕਿਵੇਂ ਜੇਭਾਰਤ ਬਾਲ।
ਹਰਿਆ ਭਰਿਆ ਦੇਸ ਹੋਏਗਾ, ਜੋ ਅਜ ਦਿਸੇ ਪਿਆ ਕੰਗਾਲ।
ਦਸਤਕਾਰੀ ਜਦ ਵਾਧਾ ਕੀਤਾ, ਹੋਜਾਵੇਗਾ ਮਾਲਾ ਮਾਲ।
ਦੇਣ ਅਸੀਸਾਂ ਗੌਰਮਿੰਟ ਨੂੰ, ਨਰ ਨਾਰੀ ਹੋ ਖੁਸ਼ੀ ਨਿਹਾਲ।
ਰਾਜੇ ਤੇ ਮਹਾਰਾਜੇ ਸਾਡੇ, ਭਾਗ ਚਮਕਦੇ ਰਹੇਂ ਸੁਭਾਲ।
ਰਾਤ ਦਿਨੇ ਜੋ ਜੋਰ ਲਾਉਂਦੇ, ਕੱਢਨ ਬਦਲੇ ਦੁਖ ਜਵਾਲ।
ਜਾਰਜ ਪੰਜਵਾਂਮਾਲਕਸਾਡਾ, ਪਾਲਕ ਪਰਜਾ ਦਾ ਹਰਹਾਲ।
ਹੇ ਕਰਤਾਰ ਅਸਾਂ ਦੇ ਸਿਰ ਤੇ, ਰੱਖੇ ਸਦ ਮਨ ਸਾਡੀ ਗਾਲ।
ਜਿਸਦੇ ਰਾਜ ਭਾਗਨੇ ਸਾਨੂੰ, ਦਿਤੇ ਸੁਖ ਦੁਖਾਂ ਨੂੰ ਟਾਲ।
ਅੰਤਉਤੇ ਏਹ ਬਿਨਤੀ ਸਾਡੀ, ਦੇਸ ਉਤੇ ਰਹੇ ਸਦਾ ਸੁਕਾਲ।

## ਹਸਤਪਤਾਲ

ਏਹ ਸਾਰੇ ਹੀ ਸਿਆਣੇ ਤੇ ਵਿਦਵਾਨ ਪੁਰਖਾਂ ਨੇ ਮੰਨਿਆ ਹੋਇਆ ਹੈ ਕਿ ਪ੍ਰਾਣ ਧਾਰੀਆਂ ਵਿਚੋਂ ਪੁਰਖ ਦੇਹੀ ਸਭ ਤੋਂ ਉਤਮ ਤੇ ਗੁਣਕਾਰੀ ਹੈ, ਏਸ ਦੀ ਭਲਾਈ ਨਾਲ ਕਈ ਹੀ ਜੀਵਾਂ ਦੀ ਭਲਾਈ ਹੁੰਦੀ ਹੈ। ਹਰ ਇਕ ਮਤ ਵਿਚ ਪੁਰਖ ਨੂੰ ਉਤਮ ਤੇ ਸਾਰੀਆਂ ਜੂਨਾਂ ਦੇ ਜੀਵਾਂ ਦਾ ਸਰਦਾਰ

ਮੰਨਿਆਂ ਹੈ,ਜੈਸੇ ਗੁਰੂ ਅਰਜਨ ਦੇਵ ਜੀ ਬਚਨ ਕਰਦੇ ਹੈਨ "ਇਸ ਧਰਤੀ ਮਹਿ ਤੇਰੀ ਸਿਕਦਾਰੀ। ਅਵਰ ਜੂਨ ਤੇਰੀ ਪਨਿਹਾਰੀ"। ਏਸ ਕਰਕੇ ਏਸ ਦੇ ਹੱਥੋਂ ਸਭ ਜੀਵਾਂ ਦੀ ਭਲਾਈ ਹੁੰਦੀ ਹੈ, ਪ੍ਰਮਾਰਥ ਦੇ ਖੋਜੀ ਤੇ ਅਕਾਲ ਪੁਰਖ ਨੂੰ ਪਾਉਣ ਵਾਲੇ ਵਾਸਤੇ ਬੀ **ਸ੍ਰੀ ਗੁਰੂ ਗੋਬਿੰਦਸਿੰਘਜੀ** ਨੇ ਬਚਨ ਕੀਤੇ ਹੈਨ 'ਖਲਕ ਖਾਲਕ ਕੀ ਜਾਨਕੈ ਖਲਕ ਦੁਖਾਏ ਨਾਹਿ। ਖਲਕ ਦੁਖੇ ਜਬ ਨੰਦ ਜੀ ਖ਼ਾਲਕ ਕ੍ਰੋਪੇ ਤਾਹਿ' ਜੀਵਾਂ ਨੂੰ ਅਕਾਲ ਪੁਰਖ ਪਰਮਾਤਮਾਂ ਦੇ ਸਾਜੇ ਹੋਏ ਜਾਣਕੇ ਦੁਖਾਵੋ ਨਾਂ, ਜੇ ਜੀਵ ਦੁਖੀ ਹੋ ਗਏ ਤਾਂ ਜਾਣ ਲੈਣਾ ਚਾਹੀਦਾ ਹੈ ਕਿ ਅਕਾਲ ਪੁਰਖ ਦੁਖੀ ਹੋ ਗਿਆ ਹੈ। ਏਸੇ ਵਾਸਤੇ ਸ਼ੇਖਫਰੀਦ ਜੀ ਭੀ ਬਚਨ ਕਰਦੇਹੈਨ 'ਜੇ ਤਉ ਪ੍ਰਿਅ ਦੀ ਸਿਕ ਹਿਆਉ ਨ ਠਾਹੇ ਕਹੀਦਾ'। ਸੋ ਏਨਾਂ ਅਸੂਲਾਂ ਵਲ ਹੋ ਬੀਤੇ ਬਾਦਸ਼ਾਹਾਂ ਨੇ ਭਾਵੇਂ ਧਿਆਨ ਦਿੱਤਾ ਬੀ ਹੋਵੇਗਾ ਪਰ ਕਈ-ਆਂ ਨੇ ਸਗੋਂ ਏਸ ਤੋਂ ਉਲਟ ਜੀਵਾਂ ਨੂੰ ਕਈ ਤਰਾਂ ਦੇ ਦੁਖ ਆਦਿਕ ਦੇਕੇ ਦੁਖਾਇਆ ਹੈ, ਜਿਨ੍ਹਾਂ ਦਾ ਸਬੂਤ ਅਜ ਤੀਕਰ ਪੁਰਾਣੇ ਪੁਸਤਕਾਂ ਵਿਚੋਂ ਮਿਲਦਾ ਹੈ। ਪਰ ਅਜ ਕਲ ਸਾਡੀ ਨਿਆਇਕਾਰ ਸਰਕਾਰਅੰਗ੍ਰੇਜ਼ੀ ਤੇ ਉਸਦੇ ਅਨੁਸਾਰਵਰਤੀ ਰਿਆਸਤਾਂ ਨੇ ਏਸ ਅਸੂਲ ਨੂੰ ਚੰਗੀ ਤਰਾਂ ਮੰਨਿਆ ਤੇ ਵਰਤ ਕੇ ਦਸਿਆ ਹੈ ਜੋ ਉਨ੍ਹਾਂ ਲੋਕਾਂ ਦੇ ਸੁਖ ਵਾਸਤੇ ਲਖਾਂ ਨਹੀਂ ਸਗੋਂ ਕਰੋੜਾਂ ਰੁਪਏ ਖਰਚਕੇ ਅਨੇਕਾਂ ਹੀ ਹਸਤਪਤਾਲ ਬਨਾ ਰੱਖੇ ਹੈਨ, ਕੋਈ ਹੀ ਵਡਾ ਕਸਬਾ ਜਾਂ ਸ਼ਹਿਰ ਐਸਾ ਨਹੀਂ ਜਿਥੇ ਹਸਤਪਤਾਲ ਖਰੈਤੀ ਨਾਂ ਹੋਵੇਗਾ, ਜਿਨਾਂ ਵਿਚ ਗਰੀਬ ਲੋਕਾਂ ਨੂੰ ਦੁਵਾਈ ਥੋਂ ਬਿਨਾਂ ਖਾਨ ਪਾਨ ਆਦਿਕ ਦੀਆਂ ਚੀਜ਼ਾਂ ਬੀ ਮੁਫਤ ਮਿਲਦੀਆਂ ਹੈਨ, ਸਗੋਂ ਦੁਧ ਵਾਲੇ ਨੂੰ ਦੁਧ, ਮਾਸ ਵਾਲੇ ਨੂੰ ਮਾਸ, ਗੱਲ ਕੀ ਜੋ ਚੀਜ਼ ਬੀਮਾਰ ਨੂੰ ਡਾਕਟਰ ਸਾਹਿਬ ਨੇ ਆਗਿਆ ਕੀਤੀ ਹੋਵੇ ਓਹੀ ਉਸ ਨੂੰ ਦਿਤੀ ਜਾਂਦੀ ਹੈ, ਹੋਰ ਕਈ ਤਰਾਂ ਦੇ ਕਪੜੇ ਆਦਿਕਾਂ ਦੀ

ਸਫਾਈ ਵਲ ਪੂਰੀ ਤਰਾਂ ਧਿਆਨ ਦਿੱਤਾ ਜਾਂਦਾ ਹੈ, ਛੋਟੇ ਬੱਚਿਆਂ ਨੂੰ ਸ਼ੀਤਲ ਆਦੀ ਰੋਗ ਥੋਂ ਬਚਾਉਨ ਵਾਸਤੇ ਅਨੇਕ ਆਦਮੀ ਨੌਕਰ ਰਖੇ ਹੋਏ ਹੈਨ ਜੋ ਪਿੰਡ ਪਿੰਡ ਫਿਰਕੇ ਟੀਕੇ ਦਾ ਕੰਮ ਕਰਦੇ ਹੈਨ। ਫੇਰ ਜਦ ਥੋਂ ਸਾਡੇ ਦੇਸ ਵਿਚ ਨਾਂ ਮੁਰਾਦ ਪਲੇਗ ਨੇ ਫੇਰਾ ਪਾਇਆ ਹੈ, ਤਦ ਥੋਂ ਸਾਡੀ ਸਰਕਾਰ ਨਿਆਇਕਾਰ ਨੇ ਤਥਾ ਹੀ ਰਿਆਸਤਾਂ ਵਲੋਂ ਬਹੁਤ ਸਾਰੇ ਵਾਧੂ ਹਾਕਮ ਕੇਵਲ ਏਸੇ ਲਈ ਨੀਯਤ ਕੀਤੇ ਗਏ ਹਨ, ਕਿ ਏਸ ਭੈੜੇ ਰੋਗ ਦਾ ਚੰਗੀ ਤਰਾਂ ਨਾਲ ਟਾਕਰਾ ਕਰਨ। ਜਿਨਾਂ ਦਾ ਖਰਚ ਕ੍ਰੋੜਾਂ ਹੀ ਰੁਪਏ ਹੋ ਰਿਹਾ ਹੈ। ਏਸ ਜਤਨ ਦਾ ਸਿੱਟਾ ਏਹ ਨਿਕਲਿਆ ਹੈ ਕਿ ਭਾਵੇਂ ਅਕਾਲ ਪਰਖ ਦੇ ਹੁਕਮ ਅਗੇ ਕੋਈ ਜੜ੍ਹੀ ਬੂਟੀ ਤੇ ਜਤਨ ਕੰਮ ਨਹੀਂ ਦੇ ਸਕਦੇ ਜਿਸ ਕਰਕੇ ਮੂਲੋਂ ਤਾਂ ਏਹ ਡਾਇਣ ਨਾਸ ਨਹੀਂ ਹੋਈ ਪਰ ਅਗੇ ਨਾਲੋਂ ਬਹੁਤ ਘਟ ਹੈ। ਤੀਵੀਆਂ ਦੇ ਵੱਖ ਤੇ ਮਰਦਾਂ ਦੇ ਵਖ ਹਸਤਪਤਾਲ਼ ਬਨਾ ਰਖੇ ਹੈਨ, ਸਗੋਂ ਏਥੋਂ ਤੀਕ ਕਿ ਪਸੂਆਂ ਦੇ ਹਸਤਪਤਾਲ ਸੈਂਕੜੇ ਦੇਸ ਵਿਚ ਖੋਲ ਰਖੇ ਹੈਨ। ਅਸੀ ਏਹ ਗਲ ਵਡੇ ਜੋਰ ਨਾਲ ਆਖ ਸਕਦੇ ਹਾਂ ਕਿ ਸਾਡੀ ਸਰਕਾਰ ਜੈਸੀ ਨਿਆਇਕਾਰ ਤੇ ਪਰਜਾ ਪਾਲਕ ਸਰਕਾਰ ਅਜ ਤੀਕ ਕਿਸੇ ਦੇਸ਼ ਨੂੰ ਕਦੇ ਨਸੀਬ ਨਹਾਂ ਹੋਈ ਹੋਣੀ, ਜੋ ਏਸ ਤਰਾਂ ਦੁਖੀ ਲੋਕਾਂ ਦੀ ਰਖਯਾ ਵਾਸਤੇ ਏਤਨੇ ਜਤਨ ਏਤਨਾ ਰੁਪਯਾ ਖਰਚਕੇ ਕਰੇ। ਸਾਡੀ ਅਕਾਲਪੁਰਖ ਵਾਹਿਗੁਰੂ ਅਗੇ ਸਦਾ ਹੀ ਏਹ ਬੇਨਤੀ ਹੈ, ਕਿ ਸਾਡੇ ਪਾਤਸ਼ਾਹ ਦੀ ਉਮਰ ਵਡੀ ਹੋਵੇ ਤੇ ਓਨਾਂ ਦੇ ਅਨੁਸਾਰ ਵਰਤੀ ਰਾਜੇ ਮਹਾਰਾਜੇ ਸਾਡੇ ਦੇਸ ਵਾਸੀਆਂ ਦੀ ਇੱਜ਼ਤ ਇਕਬਾਲ ਦਾ ਬੀ ਵਧਾ ਹੋਵੇ ਜੋ ਅਪਨੇ ਪਾਤਸ਼ਾਹ ਦੇ ਇਸ਼ਾਰੇ ਅਨੁਸਾਰ ਤੁਰਦੇ ਹੋਏ ਜੀਵਾਂ ਦੀ ਭਲਾਈ ਕਰਨ ਵਾਸਤੇ ਸਿਰ ਤੋੜ ਜਤਨ ਕਰ ਰਹੇ ਹੈਨ, ਅਗੇ ਨੂੰ ਬੀ ਏਸੇ ਤਰਾਂ ਅਪਨੀ ਪ੍ਰਜਾ ਦੀ ਖ਼ਬਰ ਸਾਰ ਲੈਂਦੇ ਰਹਿਣ, ਤੇ ਅਪਣੀ ਛਤ੍ਰ ਛਾਯਾ ਦੀ ਨਿਆਇ ਰੂਪ ਠੰਢ ਨਾਲ ਜੀਵਾਂ ਨੂੰ ਹਰ ਪ੍ਰਕਾਰ ਦੇ ਦੁਖਾਂ ਤੋਂ ਬਚਾਈ ਰਖਣ

ਦੀਆਂ ਜੁਗਤੀਆਂ ਜਾਰੀ ਫ਼ਰਮਾਉਂਦੇ ਰਹਿਨ । ਆਓ ਸਾਰੇ ਨਿੱਕੇ ਨਿੱਕੇ ਮੁੰਡੇ ਤੇ ਕੁੜੀਆਂ ਮਿਲਕੇ ਅਕਾਲ ਪੁਰਖ ਪ੍ਰਮਾਤਮਾ ਅੱਗੇ ਦਿਨੇ ਰਾਤ ਬੇਨਤੀਆਂ ਕਰਦੇ ਹੋਏ ਅਪਨੇ ਪਾਤਸ਼ਾਹ ਦੇ ਸਿਰ ਨੂੰ ਏਸ ਤਰਾਂ ਦੀਆਂ ਅਸੀਸਾਂ ਦੇਈਏ:-

ਛੰਦ

ਸਭ ਜੂਨਾਂ ਦੇ ਵਿਚੋਂ ਭਾਈ, ਪੁਰਖ ਦੇਹੀ ਨੂੰ ਉਤਮ ਜਾਨ ।
ਹੋਰ ਸਾਰੇ ਹੀ ਸੇਵਕ ਇਸਦੇ, ਦਿਨੇ ਰਾਤ ਜੋ ਸੇਵ ਕਮਾਨ ।
ਹਥ ਜੋੜ ਕੇ ਹਾਜ਼ਰ ਆਗੇ, ਸੇਵਾ ਕਰਦੇ ਨਾਲ ਧਿਆਨ ।
ਇਕ ਪੁਰਖਦਾ ਜੀਵਨ ਹੁੰਦਾ, ਸਭ ਜੀਵਾਂ ਨੂੰ ਸੁਖ ਦੀ ਖਾਨ ।
ਏਸੇ ਕਰਕੇ ਗੌਰਮਿੰਟ ਨੇ, ਇਕ ਕਾਨੂੰਨ ਸੁਲੱਖਣਾ ਠਾਨ ।
ਖੂਨ ਪੁਰਖ ਦਾ ਜਿਹੜਾ ਕੋਈ ਕਰਦਾ, ਫੜਿਆ ਜਾਵੇ ਵਿਚ ਜਹਾਨ ।
ਖੂਨ ਕਰਨ ਵਾਲਾ ਫਾਂਸੀ ਉਤੇ, ਵੱਡਾ ਪਾਪੀ ਲੋਕ ਲਖਾਨ ।
ਪਿਛੇ ਹੋਏ ਬਾਦਸ਼ਾਹਾਂ ਨੇ, ਕਿਸੇ ਨ ਕੀਤੀ ਏਹ ਸਿਆਣ ।
ਜੀਵਾਂ ਦੀ ਭਲਿਆਈ ਬਦਲੇ, ਕਦੇ ਨ ਕਰਦਾ ਉਨ੍ਹਾਂ ਧਿਆਨ ।
ਵਢ ਟੁਕ ਕਰ ਕੇ ਜੀਆਂ ਤਾਈਂ, ਲੁੱਟ ਪੁੱਟ ਕੇ ਮੂਰਖ ਖਾਨ ।
ਜਾਰਜ ਪੰਜਮ ਸੱਚਾ ਸੂਰਾ, ਸਾਡੇ ਸਿਰ ਦਾ ਜੋ ਸੁਲਤਾਨ ॥
ਤਿਨ੍ਹਾਂ ਸਹਾਇਕ ਰਾਜੇ ਸਾਰੇ, ਤੇ ਮਹਾਰਾਜੇ ਹਿੰਦੁਸਤਾਨ ।
ਮਿਲਕੇ ਅਪਨੀ ਪਰਜਾ ਬਦਲੇ, ਕੀਤੇ ਚੰਗੇ ਕੰਮ ਪਛਾਨ ।
ਖ਼ਾਸ ਬਿਮਾਰਾਂ ਖਬਰ ਲੈਣ ਨੂੰ, ਬਹੁਤਾ ਬਹੁਤਾ ਧਨ ਖਰਚਾਨ ।
ਡਾਕਦਾਰ ਤੇ ਬਾਬੂ ਰਖੇ, ਸੇਵਾ ਕਰਦੇ ਹੋ ਨਿਰਮਾਨ ।
ਨਾਲ ਹਥਾਂ ਦੇ ਲੋਕਾਂ ਵਾਲੇ, ਫੜ ਫੜ ਕੇ ਜੋ ਜ਼ਖਮ ਧੁਵਾਨ ।
ਹਥੀਂ ਅਪਨੀ ਮਾਲਸ਼ ਕਰਦੇ, ਚਿਤ ਵਿਚ ਨਾਂ ਸੰਕ ਧਰਾਨ ।
ਗੌਰਮਿੰਟ ਐਸੀ ਦੇ ਉਤੋਂ ਸੌ ਸੌ ਵਾਰੀ ਹੋ ਕੁਰਬਾਨ ।
ਜੋ ਜੀਵਾਂ ਦੇ ਸੁਖ ਦੇ ਸਾਧਨ, ਸਦਾ ਸੋਚਦੀ ਸੁਖ ਨੂੰ ਮਾਨ ।
ਜੀਵਾਂ ਦੀ ਭਲਿਆਈ ਕਰਕੇ, ਗੌਰ ਮਿੰਟ ਜਾਣੇ ਕਲਜਾਨ ।
ਧੰਨਵਾਦੀ ਹੋ ਗਵਰਮਿੰਟ ਦੇ, ਭਾਰਤਵਾਸੀ ਸਭ ਸੁਖ ਪਾਨ ।

[ਛਪੇਗੀ ਦੇਖੋ [illegible] ਇਸ [illegible] ਹਿਸਾ ਦੂਜਾ]

# ਬੇਨਤੀ !

ਛੋਟੇ ਵੱਡੇ ਮੁੰਡੇ ਕੁੜੀਆਂ,
ਆਓ ਰਲਕੇ ਗਾਈਏ ਗੀਤ।
ਸਮਾਂ ਪੁਰਾਣਾ ਚੇਤੇ ਕਰਕੇ,
ਗੁਰ ਕਿਰਪਾ ਕਰ ਲਿਆ ਸੁ ਬੀਤ।
ਜ਼ਾਲਮ ਜ਼ੁਲਮ ਜੋਰ ਸਨ ਕਰਦੇ,
ਉੱਤੇ ਪਰਜਾ ਬੜੀ ਅਨੀਤ।
ਖ਼ਤਰਾ ਖੌਫ ਭੁਲਾਈ ਬੈਠੇ,
ਮਨ ਹੰਕਾਰੀ ਹੋ ਨਿਰਭੀਤ।
ਫਲ ਕਰਨੀ ਦਾ ਪਾਕੇ ਜਾਂਦੇ,
ਗੋਤੇ ਨਰਕ ਲਗਾਵਨ ਨੀਤ।
ਪਰਜਾ ਦੀ ਹਥ ਵਾਗ ਸੰਭਾਲੀ,
ਮਹਾਰਾਣੀ ਮਲਕਾਂ ਕਰ ਪ੍ਰੀਤ।
ਅੱਜ ਪੋਤਰਾ ਓਨਾਂ ਵਾਲਾ,
ਗੱਦੀ ਬੈਠ ਚਲਾਵੇ ਨੀਤ।
"ਸ਼ਾਹਨਸ਼ਾਹ ਹੈ ਜਾਰਜ" ਪੰਜਵਾਂ,
ਦਿਨੇ ਰਾਤ ਪਰਜਾ ਦਾ ਮੀਤ।

ਪੁਰਖ ਅਕਾਲ ਅਗਾੜੀ ਸਭੇ,
ਸੁਖੀ ਸੁਖੀ ਹੋਵੇ ਵਰਨੀਤ।
ਸ਼ਾਹਨਸ਼ਾਹ ਸਾਡੇ ਦੀ ਉਮਰਾ,
ਲੰਮੀ ਵਧੇ ਤੇਜ ਸੁਭਰੀਤ।
ਸ਼ੇਰ ਬੱਕਰੀ ਘਾਟ ਇੱਕ ਤੇ,
ਪਾਣੀ ਪੀਂਦੇ ਨਾਲ ਪ੍ਰੀਤ।
ਇੱਕ ਸਾਸ ਨਹੀਂ ਮੂਲ ਵਿਸਾਰੇ,
ਪਰਜਾ ਨੇਕੀ ਹਿਰਦੇ ਸੀਤ।
ਵਾਂਗ ਪਿਤਾ ਦੇ ਪਰਜਾ ਅਪਨੀ,
ਜਾਨੇਂ ਵਧ ਪਜਾਰੀ ਕੀਤ।
ਪੁੱਤਾਂ ਵਾਂਗਰ ਪਰਜਾ ਸਾਰੀ,
ਆਗਜ਼ਾ ਕਾਰੀ, ਸੇਵਕ ਨੀਤ।
ਨਾਵੇਂ ਗੁਰ ਨੇ ਬਚਨ ਜੋ ਕੀਤਾ,
ਮੰਨ ਲਿਆ ਸਿੱਖਾਂ ਨੇ ਚੀਤ।
"ਸ਼ਾਹਨਸ਼ਾਹ" ਦਾ ਗਿਰੇ ਪਸੀਨਾ,
ਲਹੂ ਗੇਰਦੇ ਅਪਨਾ ਹੀਤ।
ਦਸੋ ਦਿਸ਼ਾ ਵਿਚ ਤੇਗ ਚਮਕਦੀ,
"ਸ਼ਾਹਨਸ਼ਾਹ ਸਾਡੇ" ਦੀ ਜੀਤ।

———

ਕੋਈ ਨ ਅੱਗੇ ਅੜਦਾ ਤੇਰੇ,
ਗੁਰੂ ਅਕਾਲ ਸਹਾਇਕ ਨੀਤ ।
ਪਰਜਾ ਨੂੰ ਸੁਖ ਹੋਰ ਵਧੇਰੇ,
ਦੇਕੇ ਕਰੋ ਦੇਸ ਸੁਰਜੀਤ ।
ਉਚਾ ਹੱਥ ਸਦਾ ਰਹਿ ਤੇਰਾ,
ਥੱਕੇ ਨਹੀਂ ਕਦੇ ਹੀ ਝੀਤ ।
ਸੂਰਜ ਚਮਕੇ ਤੇਜ ਘਨੇਰਾ,
ਅੰਧਕਾਰ ਵੈਰੀ ਬਿਨਸੀਤ ।
ਏਹ ਦਰਬਾਰ ਸੁਹਾਵਾ ਤੇਰਾ,
ਵੇਖੇ ਇੰਦ੍ਰ ਹੋਇ ਲਜੀਤ ।
"ਮਹਾਰਾਜਾ ਪਟਿਆਲੇ" ਜੈਸੇ,
ਚਮਕ ਮੁਸਾਹਿਬ ਦਮਕ ਪੁਨੀਤ ।
ਮਹਾਰਾਨੀ ਤੇ ਸ਼ਾਹਨਸ਼ਾਹ ਨੂੰ,
ਹੋ ਦਰਬਾਰ ਮੁਬਾਰਕ ਮੀਤ ।
ਏਹ ਪਰਜਾ ਦੀ ਖਾਸ ਬੇਨਤੀ,
ਸ਼ਾਹਨਸ਼ਾਹ ਕਰ ਸੁਣੇ ਪ੍ਰੀਤ ।
ਅੱਜ ਵਧਾਈ ! ਗੁਰੂ ਵਧਾਈ !!
ਤੇਜ ਵਧਾਈ ਨੀਤਾ ਨੀਤ ।

# ਹਰਿਮੰਦਰ ਨੈਣ

ਏਸ ਨਾਮ ਦੀ ਪੁਸਤਕ ਦੋ ਹਿਸਿਆਂ ਵਿਚ ਛਪ ਰਹੀ ਹੈ ਜੋ ਅਤੀ ਸੁਵਾਦਲੀ ਇਸਤ੍ਰੀਆਂ ਵਾਸਤੇ ਸਿਖਯਾ ਪੂਰਤ ਹੈ ਜੋ ਸਜਨ ਪਹਿਲਾਂ ਦਰਖਾਸਤਾਂ ਘਲਨਗੇ ਉਨ੍ਹਾਂ ਨੂੰ ਖਾਸ ਰਿਆਇਤ ਦਿਤੀ ਜਾਵੇਗੀ ਤੇ ਲੈਕੇ ਵੰਡਨ ਵਾਲਿਆਂ ਵਾਸਤੇ ਹੋਰ ਭੀ ਰਿਆਇਤ ਹੋਵੇਗੀ। ਮੁਲ ਪਹਿਲੇ ਹਿਸੇ ਦਾ।) ਤੇ ਦੂਜੇ ਦਾ।=) ਹੈ ਦੋਹਾਂ ਦੇ ॥=) ਹੈ।

ਮਿਲਨ ਦੇ ਪਤੇ—

ਮਿਸਤ੍ਰੀ ਨਰੈਣ ਸਿੰਘ ਵਰਕਸ਼ਾਪ ਰੇਲਵੇ
ਸਖਰ (ਸਿੰਧ)

ਤੇ

ਭਾਈ ਮਤਾਬ ਸਿੰਘ ਕ੍ਰਿਪਾਲ ਸਿੰਘ
ਪੁਸਤਕਾਂ ਵਾਲੇ, ਬਾਜ਼ਾਰ ਮਾਈ ਸੇਵਾਂ
ਸ੍ਰੀ ਅੰਮ੍ਰਿਤਸਰ

ਧਰਮ ਦਾ ਇਕ ਜ਼ਰੂਰੀ ਅੰਗ ਹੈ ॥

ਮੁਕਦੀ ਗਲ੍ਹ ਸਿਖ ਓਹ ਹੈ ਜੋ ਸਰਕਾਰ ਦਾ ਲਾਇਲ ਹੋਵੇ, ਤੇ ਸਿਖ ਤਦ ਤਕ ਹੀ ਸਰਕਾਰ ਦਾ ਲਾਇਲ ਰਹਿ ਸਕਦਾ ਹੈ ਜਦ ਅਪਨੀ ਸਿੱਖੀ ਧਾਰਨਾ ਨੂੰ ਪੂਰੀ ਕਰਦਾ ਹੋਵੇ, ਇਸਤੇ ਸਿੱਖਾਂ ਦਾ ਧਰਮ ਹੈ ਕਿ ਅਪਨੇ ਗੁਰੂ ਸਾਹਿਬਾਂ ਦੇ ਹੁਕਮ ਨੂੰ ਮੰਨਦੇ ਹੋਏ ਸਰਕਾਰ ਦੇ ਅੱਗੇ ਨਾਲੋਂ ਵਧਕੇ ਲਾਇਲ ਸਾਬਤ ਹੋਣ ਅਤੇ ਪੂਰੀ ਉਮੇਦ ਹੈ ਕਿ ਮੇਹਰਬਾਨ ਸਰਕਾਰ ਭੀ ਜੈਸਾ ਕਿ ਇਸਤੋਂ ਪਹਿਲੇ ਸਿੱਖ ਧਰਮਦਾ ਖਿਆਲ ਰਖਦੀ ਹੋਈ ਹਰ ਤਰਾਂ ਸਹਾਇਤਾ ਦੇਕੇ ਸਿੱਖ ਕੌਮ ਨੂੰ ਨਿਹਾਲ ਕਰਦੀ ਰਹੀ ਹੈ, ਹੁਣ ਇਸਤੇ ਵੀ ਜ਼ਿਆਦਾ ਸਿੱਖਾਂ ਨੂੰ ਅਪਣੇ ਧਰਮ ਵਿਚ ਪੱਕਾ ਕਰਨ ਵਾਸਤੇ ਅਤੇ ਲਾਇਲਟੀ ਦੀ ਸੰਥਾ ਜੋ ਕਿ ਉਨ੍ਹਾਂ ਲਈ ਹਰ ਤਰਾਂ ਲਾਜ਼ਮੀ ਹੈ ਇਸਨੂੰ ਬਾਰ ਬਾਰ ਚੇਤੇ ਕਰਾਨ ਵਾਸਤੇ ਕੌਮ ਦੇ ਲਾਇਕ ਉਪਦੇਸ਼ਕਾਂ ਦੀ ਮਦਦ ਕਰੇਗੀ ਤੇ ਅਪਨੀ ਪਿਆਰੀ ਸਿੱਖ ਕੌਮ ਨੂੰ ਹਰ ਤਰਾਂ ਧੰਨਵਾਦੀ ਬਨਾਏਗੀ ॥

ਇਤਿ

# ਪੰਥ ਦੀ ਮਨਜ਼ੂਰੀ

ਹੇਠ ਲਿਖੇ ਸਾਹਿਬਾਂ ਨੇ ਇਸਦਾ ਅਖਰ ੨ ਪੜ੍ਹਕੇ ਪ੍ਰਸੰਨਤਾ ਪ੍ਰਗਟ ਕੀਤੀ:--

( ੧ ) ਕਪਤਾਨ ਗੁਰਦਿਤ ਸਿੰਘ ਜੀ ਰਾਇਪੁਰੀਏ ਪਿਨਸ਼ਨ ਖ੍ਵਾਰ ਸਰਦਾਰ ਬਹਾਦਰ ਸੂਬੇਦਾਰ ਮੇਜਰ ੧੫ ਸਿਖ ਪ੍ਰੇਜ਼ੀਡੈਂਟ ਪੰਚ ਖਾਲਸਾ ਦੀਵਾਨ ।

( ੨ ) ਕਪਤਾਨ ਮਿੱਤ ਸਿੰਘ ਜੀ ਸਰਦਾਰ ਬਹਾਦਰ ਪਿਨ-ਸ਼ਨਖ੍ਵਾਰ ਸੂਬੇਦਾਰ ਮੇਜਰ ਪਲਟਨ ੨੯ ਸਾਬਕ ਪ੍ਰੇਜ਼ੀਡੈਂਟ ਤੇ ਹਾਲ ਲੈਫ ਮੈਂਬਰ ਸ੍ਰੀ ਗੁਰੂ ਸਿੰਘ ਸਭਾ ਪਸ਼ਾਵਰ ਛਾਵਨੀ

( ੩ ) ਸੂਬੇਦਾਰ ਦੁਰਗਾ ਸਿੰਘ ਜੀ ੨੧ ਪੰਜਾਬੀ ਪ੍ਰੇਜ਼ੀਡੈਂਟ ਸ੍ਰੀ ਗੁਰੂ ਸਿੰਘ ਸਭਾ ਪਸ਼ਾਵਰ ਛਾਵਣੀ

( ੪ ) ਸੂਬੇਦਾਰ ਵਰਯਾਮ ਸਿੰਘ ਜੀ ੨੧ ਪੰਜਾਬੀ

( ੫ ) ,, ਭਗਤ ਸਿੰਘ ਜੀ ੫੨ ਸਿਖ

( ੬ ) ,, ਲਛਮਨ ਸਿੰਘ ਜੀ ੫੧ ਸਿਖ

( ੭ ) ਮਿਸਤ੍ਰੀ ਬਗਾ ਸਿੰਘ ਜੀ ਸਦਰ ਪਸ਼ਾਵਰ

(੮) ਸੂਬੇਦਾਰ ਚਤਰ ਸ਼ਿੰਘ ਜੀ ਪਰ ਸਿਖ ਇਕਤ੍ਰ ਸ੍ਰੀ ਗੁਰੂ
ਸਿੰਘ ਸਭਾ ਪਸ਼ਾਵਰ ਛਾਵਨੀ

ਪੰਥ ਦਾ ਦਾਸ—ਬਾਘ ਸਿੰਘ

